

੧ ਓ ਸ੍ਰੀਵਾਹਿਗੁਰੂਜੀਕੀਫ਼ਤੇ ਹੈ!

# ਖਾਲਸਾ ਅਖ਼ਬਾਰ ਲਾਹੌਰ

ਸੰ: ੪੨੭ ਨਾ: **Weekly** ਸਪਤਾਹਕ ਪਤ੍ਰ **Paper** ਸਾਕਾ ੨੨੦

THE KHALSA AKHBAR, LAHORE.

ਨੰ: ੨੨ No 22 { ਅੱਸੂ ਦੀ ੧੧ ਸੰ: ੧੯੫੩ ਬਿ:, ਸਤੰਬਰ ਦੀ ੨੫ ਸੰ: ੯੬ ਈ: ਨੂੰ ਛਪਿਆ Lahore Friday the September 25 1896. } ਜਿ: ੪ Vo 4

## ਲਾਹੌਰ ਦੀਆਂ ਖਬਰਾਂ

ਐਤਵਾਰ ਸੰਧਯਾ ਵੇਲੇ ਅਤੇ ਸੋਮਵਾਰ ਸਵੇਰੇ ਕੁਝ ਕਣੀਆਂ ਵਰਸੀਆਂ ਪਰੰਤੂ ਪ੍ਰਨਾਲੇ ਨਹੀਂ ਚੱਲੇ ॥

ਕਣਕ ਦਾ ਭਾਉ ਬਾਰਾਂ ਗਜਰਾਂ ਸੇਰ ਅਤੇ ਆਟਾ ਦਸ ਸੇਰ ਤਕ ਵਿਕ ਰਿਹਾ ਹੈ ॥

ਵੀਰਵਾਰ ਸਵੇਰ ਦੇ ਪੰਜ ਬਜੇ ਭੁਚਾਲ ਆਇਆ ਜਿਸ ਨਾਲ ਕੰਧਾਂ ਅਤੇ ਛੱਤਾਂ ਹਿੱਲ ਰਹੀਆਂ ਹਨ ॥

ਸ਼ਹਿਰ ਵਿੱਚ ਬੀਮਾਰੀ ਦਾ ਅਰਾਮ ਹੈ ਅਰ ਛੁਰੀਆਂ ਦੀ ਲੜਾਈਆਂ ਦਾ ਜ਼ੋਰ ਹੈ ॥

ਸਰਾਧ ਹੋ ਰਹੇ ਹਨ ਬ੍ਰਹਮਣਾਂ ਵਾਸਤੇ ਫਸਲ ਲੱਗ ਰਹੀ ਹੈ ॥

## ਦੇਸ਼ਾਂਤ੍ਰੀ ਖਬਰਾਂ

ਸਿੰਧੀ ਵਿੱਚ ਸ੍ਰੀ ਗੁਰੂ ਸਿੰਘ ਸਭਾ ਕਾਇਮ ਹੋਗਈ ਹੈ ॥

ਕਸ਼ਮੀਰ ਵਿੱਚ ਮਹਾਰਾਜਾ ਦੇ ਸਕੂਲ ਪਾਸ ੧੫ ਸਤੰਬਰ ਨੂੰ ਅੱਗ ਲੱਗੀ ਜਿਸ ਨਾਲ ਦੋ ਸੌ ਘਰ ਜਲਗਯਾ ॥

ਇਸ ਅੱਗ ਦੇ ਬੁਝਾਉਣ ਲਈ ਪੰਡਤ ਭਾਗਰਾਮ ਸਾਹਿਬ ਅਤੇ ਕਈ ਅੰਗ੍ਰੇਜ਼ ਆਏ ਅਤੇ ਅੱਗ ਬੰਬਕਾਂ ਨਾਲ ਬੁਝਾਈ ਗਈ ॥

ਰਾਜ ਮੰਡਲੀ ਦੇ ਮਦਰੱਸੇ ਦੇ ਉਸਤਾਦਾਂ ਨੇ ਕ੍ਰਿਸ਼ਨ ਜੀ ਦੇ ਜਨਮ ਦਿਨ ਪਰ ਜਲਸਾ ਕੀਤਾ ਤੇ ਵਖਯਾਨ ਦਿੱਤੇ ॥

ਬੰਗਾਲੇ ਦੇ ਲਾਟ ਸਾਹਿਬ ੨੫ ਨਵੰਬਰ ਤਕ ਦਾਰਜਿਲੰਗ ਵਿੱਚ ਰਹਿਣ ਦਾ ਸੰਕਲਪ ਕਰ ਰਹੇ ਹਨ ॥

ਰਜਾਸਤ ਕਸ਼ਮੀਰ ਦੀ ਕੌਂਸਲ ਨੇ ਫੌਜ ਦਾ ਘਟ ਕਰਨਾ ਅਤੇ ਨਵਾਂ ਇਨਤਜ਼ਾਮ ਕਰਨ ਦੀ ਰਾਇ ਪਾਸ ਕਰ ਦਿੱਤੀ ਹੈ ॥

ਮਾਝੇ ਵਿੱਚ ਪੱਟੀ, ਵਲਟੋਹੇ ਆਦਿਕ ਜਗਾਂ ਪਰ ਵਰਖਾ ਹੋਈ ਅਤੇ ਲਾਹੌਰ ਦੇ ਇਰਦ ਗਿਰਦ ਨਹੀਂ ਵੱਸਿਆ ॥

ਗੁਆਲੀਅਰ ਵਿੱਚ ਵਰਖਾ ਨਾ ਹੋਨ ਤੇ ਬਹੁਤ ਭਾਰੀ ਨੁਕਸਾਨ ਫਸਲਾਂ ਨੂੰ ਪਹੁੰਚ ਰਿਹਾ ਹੈ ॥

ਲੰਦਨ ਨੂੰ ਕਲਕੱਤੇ ਤੇ, ਜੋ ਚਾਹ ਦੇ ਸੰਦੂਕ ਜਾਂਦੇ ਹਨ, ਉੱਥੇ ਜਾਕੇ ਤੋਲ ਵਿੱਚ ਘਟ ਜਾਂਦੇ ਹਨ ਜਿਸ ਪਰ ਉਹ ਖਯਾਲ ਕਰਦੇ ਹਨ ਕਿ ਜਹਾਜ਼ ਵਿੱਚ ਚੋਰੀ ਹੁੰਦੀ ਹੈ ॥

ਫਿਰੋਜ਼ ਪੁਰ ਦੇ ਜ਼ਿਲੇ ਵਿੱਚ ਬਹੁਤ ਮਹਿੰਗਾ ਹੋ ਗਿਆ ਹੈ ॥

ਪਿਛਲੇ ਹਫਤੇ ਅੱਠ ਸੇਰ ਕਣਕ ਹੋਗਈ ਸੀ ॥

ਚੀਨ ਦੇ ਇੱਕ ਫਰੰਚ ਪਾਦਰੀ ਨੇ ਫਰਾਂਸ ਵਿੱਚ ਪ੍ਰਗਟ ਕੀਤਾ ਹੈ ਕਿ ਅੰਗ੍ਰੇਜ਼ਾਂ ਨੇ ਸਿਕਮ ਪਰ, ਜੋ ਕਬਜ਼ਾ ਕੀਤਾ ਹੈ, ਸੋ ਠੀਕ ਨਹੀਂ ਹੈ ॥

ਦੇਸੀ ਫੌਜਾਂ ਵਿੱਚ ਅੰਗ੍ਰੇਜ਼ ਅਫਸਰ ਹੋਰ ਭਰਤੀ ਕਰਨ ਦੀ ਤਜਵੀਜ਼ ਹੋਇ ਰਹੀ ਹੈ ॥

ਝਾਂਸੀ ਵਾਂਗ ਬਰੇਲੀ ਤੇ ਭੀ ਫੌਜੀ ਕਵਾਇਦ ਬਦਲਕੇ ਸ਼ਾਇਦ ਮੇਰਟ ਵਿੱਚ ਹੋਵੇਗੀ ॥

ਕਾਂਗੜੇ ਵਿੱਚ ਪਸ਼ੂਆਂ ਵਿੱਚ ਬੀਮਾਰੀ ਫੈਲ ਰਹੀ ਹੈ ਜਿਸ ਕਰਕੇ ਪਸ਼ੂ ਮਰਦੇ ਹਨ ॥

ਸਿਵਲ ਸਰਵਸ ਦੇ ਇਮਤਹਾਨ ਵਾਸਤੇ ਬ੍ਰਹਮਾ ਵਿੱਚ ਚੀਨੀ ਭਾਸ਼ਾ ਭੀ ਰੱਖੀ ਗਈ ਹੈ ॥

੧੯ ਸਤੰਬਰ ਨੂੰ ਮਿਸਰੀ ਫੌਜ ਨੇ ਕੁਰਮ ਨਾਮੇ ਮਕਾਮ ਪਰ ਕਬਜ਼ਾ ਕਰ ਲੀਤਾ ਹੈ ਜਿਸ ਵਿੱਚ ਦਰਵੇਸ਼ਾਂ ਨੇ ਖੂਬ ਲੜਾਈ ਕੀਤੀ ਪਰੰਤੂ ਆਖਰ ਨੂੰ ਬਹੁਤ ਦਰਵੇਸ਼ ਮਰ ਗਏ ॥

ਮਹਾਰਾਜਾ ਹੁਲਕਰ ਕਲਕੱਤੇ ਵਿੱਚ ਸੈਰ ਲਈ ਜਾਂਦੇ ਹਨ ॥

ਮਾਸਕੂ ਦੇ ਇੱਕ ਕਾਰੀ ਗਰ ਨੇ ਨੌ ਸੈ ਮੀਲ ਤਕ ਟੈਲੀਫੂਨ ਨਾਲ ਬਾਤ ਚੀਤ ਕਰਨ ਦੀ ਤਰਕੀਬ ਨਿਕਾਲੀ ਹੈ ॥

ਲੰਦਨ ਵਿੱਚ ਇੱਕ ਆਦਮੀ ਬਹੁਤ ਸਾਰਾ ਰੁਪੱਯਾ ਛੱਡ ਕੇ ਮਰ ਗਿਆ ਜਿਸ ਪਰ ਵਸੀਹਤ ਕਰ ਗਿਆ ਹੈ ਕਿ ਇਸ ਨਾਲ ਕੁਆਰੀਆਂ ਲੜਕੀਆਂ ਦੀ ਪਾਲਨਾ ਕੀਤੀ ਜਾਇਆ ਕਰੇ ॥

ਜ਼ਾਰ ਰੂਸ ਲੰਦਨ ਤੇ ਹੁੰਦੇ ਹੋਏ ਪੈਰਸ ਵਿੱਚ ਆਉਨਗੇ ਉਨ੍ਹਾਂ ਦੇ ਵਾਸਤੇ ਵੱਡੀ ਧੂਮ ਧਾਮ ਨਾਲ ਤਯਾਰੀਆਂ ਹੋ ਰਹੀਆਂ ਹਨ ॥

ਮਹਾਰਾਜਾ ਬਰਦਵਾਨ ਸੈਰ ਕਰਨ ਵਾਲੇ ਹਨ ਜਿਨ੍ਹਾਂ ਦੇ ਨਾਲ ਉਨ੍ਹਾਂ ਦੇ ਅਹਲਕਾਰ ਭੀ ਜਾਨ ਗੇ ॥

ਨਵਾਬ ਸਾਹਿਬ ਰਾਮ ਪੁਰ ੧੯ ਸਤੰਬ੍ਰ ਨੂੰ ਦੇਹਲੀ ਵਿੱਚ ਸਪੈਸ਼ੱਲ ਟਰੇਨ ਵਿੱਚ ਆਏ ਜਿਨ੍ਹਾਂ ਨੇ ਹੋਟਲ ਵਿੱਚ ਡੇਰਾ ਕੀਤਾ ਤੇ ਸ਼ਹਰ ਵਿੱਚ ਬਹੁਤ ਸਾਰੀ ਖਰੀਦ ਫਰੋਖਤ ਕੀਤੀ ॥

ਭਾਊ ਨੱਗਰ ਵਿੱਚ ਜੈਨੀ ਲੋੱਗਾਂ ਨੇ ਵੱਡਾ ਭਾਰੀ ਜਲਸਾ ਕੀਤਾ ॥

ਗਵਰਮਿੰਟ ਪੰਜਾਬ ਸਾਢੇ ਤਿੰਨ ਹਜ਼ਾਰ ਦਾ ਇੱਕ ਸਕੱਤ੍ਰ ਹੋਰ ਰੱਖਨਾ ਚਾਹੁੰਦੀ ਹੈ ॥

ਕਲਕੱਤੇ ਦੇ ਰਸਤੇ ਸਮੁੰਦ੍ਰ ਦੀ ਸੌਦਾਗਰੀ ਅਗਸਤ ਦੇ ਮਹੀਨੇ ਛੇ ਕਰੋੜ ਦੀ ਹੋਈ ਹੈ ਜੋ ਪਿਛਲੇ ਸਾਲ ਥੋਂ ਵਧਕੇ ਹੈ ॥

ਸਿਆਲ ਕੋਟ ਤੇ ਦੋ ਕੰਪਨੀਆਂ ਗਿਲ-ਗਿੱਤ ਨੂੰ ਗਈਆਂ ॥

ਬਾਗਾਂ ਬਨਕੀ ਵਿੱਚ ਬਹੁਤ ਕਾਲ ਪੈ ਗਿਆ ਹੈ ਪ੍ਰਜਾ ਨੇ ਗਰੀਬ ਲੋਗਾਂ ਦੀ ਰੱਖਯਾ ਵਾਸਤੇ ੨੧ ਗਰੀਬ ਖਾਨੇ ਖੋਲੇ ॥

ਕਲਕੱਤੇ ਵਿੱਚ ਸਲਾਹ ਹੋ ਰਹੀ ਹੈ ਕਿ ਜੋ ਕੱਪੜਾ ਸਰਕਾਰੀ ਜੇਹਲਖਾਨਿਆਂ ਵਿੱਚ ਬਨਦਾ ਹੈ ਉਸ ਪਰ ਭੀ ਟੈਕਸ ਲੱਗੇ ॥

ਗਵਰਨ ਮਿੰਟ ਬੰਗਾਲ ਨੇ ਚਿੜੀਆ ਖਾਨੇ ਵਾਸਤੇ ਕੁਝ ਖਰਚ ਮਨਜ਼ੂਰ ਕੀਤਾ ਹੈ ਜਿਸ ਨਾਲ ਸੱਪਾਂ ਦੀ ਜ਼ਹਿਰ ਦੇ ਇਲਾਜ ਦਾ ਤਜਰਬਾ ਕੀਤਾ ਜਾਏਗਾ ॥

ਇਸ ਗੱਲ ਦੀ ਅਫਵਾਹ ਹੈ ਕਿ ਗੁਲਾਮ ਅੰਮ੍ਰਿਤਸਰੀਆ ਅਤੇ ਕਿੱਕਰ ਸਿੰਘ ਦੀ ੯ ਨਵੰਬਰ ਨੂੰ ਫੇਰ ਕੁਸ਼ਤੀ ਹੋਵੇਗੀ ॥

ਦਿਲ ਕੁਸ਼ਾ ਵਿੱਚ ਇੱਕ ਤੇਲੀ ਨੂੰ ਚੋਰੀ ਦੇ ਮੁਕੱਦਮੇਂ ਵਿੱਚ ਪੁਲਸ ਨੇ ਅਜੇਹਾ ਮਾਰਿਆ ਜੋ ਉਹ ਮਰ ਗਿਆ ॥

## ਐਡੀ ਟੋਰੀਅਲ ਨੋਟ

ਬਹੁਤ ਸਾਰੇ ਸੱਜਨਾਂ ਦੇ ਖਤ ਸਾਡੇ ਪਾਸ ਇਸ ਬਾਰੇ ਵਿੱਚ ਆਏ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼, ਜੋ ਖਾਲਸਾ ਅਖ਼ਬਾਰ ਵਿੱਚ ਛਪਦੇ ਹਨ, ਸੋ ਜੇ ਕਦੇ ਮੁੱਢੋਂ ਲੈਕੇ ਤਰਤੀਬ ਵਾਰ ਲਿਖੇ ਜਾਨ ਤਾਂ ਬਹੁਤ ਹੀ ਲਾਭ ਦਾਇਕ ਹੋ ਜਾਨ ਜਿਨ੍ਹਾਂ ਦੇ ਪੜ੍ਹਨੇ ਤੇ ਪਾਠਕਾਂ ਨੂੰ ਬਹੁਤ ਲਾਭ ਹੋ ਸੱਕਦਾ ਹੈ। ਅਸੀਂ ਅਪਨੇ ਸੱਜਨਾਂ ਦੇ ਇਸ ਪ੍ਰੇਮ ਵਾਲੇ ਕਥਨ ਨੂੰ ਪੂਰਾ ਕਰਨਾ ਚਾਹੁੰਦੇ ਹਾਂ ਅਤੇ ਕੁਝ ਦਿਨਾਂ ਤਕ ਅਸੀਂ ਮੁੱਢੋਂ ਅਰੰਭ ਕਰ ਦੇਵਾਂ ਗੇ ॥

ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਜੀ ਦੇ ਵੱਲੋਂ ਸਾਡੇ ਪਾਸ ਦੋ ਗੁਟਕੇ ਆਏ ਹਨ ਜਿਨ੍ਹਾਂ ਵਿੱਚੋਂ ਇੱਕ ਗੁਰੂ ਤੇਗਬਹਾਦਰ ਜੀ ਦਾ ਜੀਵਨ ਵਿਰਤਾਂਤ ਅਤੇ ਦੂਜੇ ਵਿੱਚ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਉਪਕਾਰ ਪ੍ਰਗਟ ਕੀਤੇ ਹਨ, ਪਹਲੇ ਦੇ ਵਿੱਚ ਇੱਕ ਇਸਤ੍ਰੀ ਅਤੇ ਉਸਦੀ ਲੜਕੀ ਦਾ ਸੰਬਾਦ ਹੈ ਜੋ ਉਨ੍ਹਾਂ ਨੇ ਗੁਰੂ ਜੀ ਦੇ ਜੋਤੀ ਜੋਤ ਸਮਾਉਨ ਪਰ ਕੀਤਾ ਹੈ ਅਰ ਉਸਦੇ ੩੦ ਸਫੇ ਅਤੇ ਦੋ ਪੈਸੇ ਮੁੱਲ ਹੈ। ਦੂਸਰੇ ਵਿੱਚ ਤ੍ਰਿਬਕਾ ਬਾਈ ਨਾਮੇਂ ਇਸਤ੍ਰੀ ਦਾ, ਜੋ ਬੰਬਈ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰ ਸੁਨਕੇ ਸਰਧਾਲਿਆਈ ਸੀ। ਇਸ ਦੇ ੧੫ ਸਫੇ ਤੇ ਇੱਕ ਪੈਸਾ ਮੁੱਲ ਹੈ, ਜੋ ਸਾਹਿਬ ਦੇਖਨਾ ਚਾਹੁਨ ਸੋ ਉਥੋਂ ਮੰਗਾ ਸਕਦੇ ਹਨ ॥

ਸਰਦਾਰ ਬਿਸ਼ਨ ਸਿੰਘ ਜੀ ਵਕੀਲ, ਬਾਬੂ ਨਾਰਾਇਣ ਸਿੰਘ ਜੀ ਏਜੰਟ ਸਰਦਾਰ ਬੂਟਾ ਸਿੰਘ ਜੀ ਠੇਕੇਦਾਰ ਮੈਗਜ਼ੀਨ ਅਤੇ ਸਰਦਾਰ ਅਣੋਖਸਿੰਘ ਜੀ ਬੀ-ਏ ਫਿਰੋਜਪੁਰ ਨੇ ਹੇਠਲਾ ਇਸ਼ਤਹਾਰ ਅਖਬਾਰ ਵਿੱਚ ਦਰਜ ਕਰਨ ਲਈ ਘੱਲਿਆ ਹੈ, ਜੋ ਖੁਸ਼ੀ ਨਾਲ ਦਰਜ ਕੀਤਾ ਜਾਂਦਾ ਹੈ ॥

"ਤੁਸਾਂ ਸੱਜਨਾਂ ਤੇ ਆਮ ਮੁਸਾਫਰਾਂ ਦੇ ਅਰਾਮ ਕਾਰਨ ਫਿਰੋਜ਼ਪੁਰ ਜਿੱਡੀ ਬੜੀ ਛਾਉਣੀ ਵਿੱਚ, ਕਿ ਜਿੱਥੇ ਪਹਿਲਾਂ ਕੋਈ ਜਗ੍ਹਾ ਭੁਲੇ ਮਾਣਸਾਂ ਤੇ ਮੁਸਾਫਰਾਂ ਅਤੇ ਮੁਕੱਦਮੇਂ ਵਾਲਿਆਂ ਲੋਕਾਂ ਦੇ ਅਰਾਮ ਕਰਨ ਲਈ ਨਹੀਂ ਸੀ, ਇੱਕ ਜਗਾ ੪੦੦ ਫੁਟ ਲੰਬੀ, ਡੂਢ ਸੌ ਫੁੱਟ ਚੌੜੀ ਕਚਹਿਰੀ ਦੇ ਕੋਲ ਸਰਕਾਰੋਂ ਧਰਮਸਾਲਾ ਬਣਾਉਣ ਲਈ ਮਿਲੀ ਹੈ, ਜਿਸਦੇ ਉੱਤੇ ਕੋਈ ਦਸ ਹਜ਼ਾਰ ਰੁਪੱਯਾ ਖਰਚ ਹੋਵੇਗਾ। ਹੁਣ ਤਾਈਂ ਤਿੰਨਕੁ ਹਜ਼ਾਰ ਅਕੱਠਾ ਹੋਇਆ ਹੈ, ਅਤੇ ਧਰਮ-ਸਾਲਾ ਦੀ ਅਮਾਰਤ ਬਣ ਰਹੀ ਹੈ। ਤੁਸੀਂ ਜਾਣਦੇ ਹੋ ਬਿਨਾਂ ਹੋਰ ਰੁਪੱਯੇ ਦੇ ਕੰਮ ਚੱਲਣਾ ਬੜਾ ਔਖਾ ਹੈ। ਏਸ ਵਾਸਤੇ ਪ੍ਰਾਰਥਨਾ ਹੈ ਕਿ ਤੁਸੀਂ ਭੀ ਏਸ ਕੰਮ ਵਿੱਚ ਤਨ, ਮਨ, ਧਨ ਤੋਂ ਮੱਦਦ ਦੇਵੋ ਅਤੇ ਦੂਜੇ ਭਰਾਵਾਂ ਤੋਂ ਭੀ ਜਿੱਥੋਂ ਤਾਈਂ ਪਹੁੰਚ ਹੋਵੇ ਰੁਪੱਯਾ ਅਕੱਠਾ ਕਰਕੇ ਉੱਪਰ ਲਿਖੇ ਹੋਏ ਪੁਰਖਾਂ ਦੇ ਪਾਸ ਡਾਕ ਵਿੱਚ ਜਾਂ ਕਿਸੇ ਦੇ ਹੱਥੀਂ ਛੇਤੀ ਘੱਲੋ" ॥

ਅਸੀਂ ਅਪਨੇ ਪੱਤ੍ਰ ਪ੍ਰੇਰਕਾਂ ਅੱਗੇ ਪ੍ਰਾਰਥਨਾ ਕਰਦੇ ਹਾਂ ਕਿ ਉਨ੍ਹਾਂ ਦੀਆਂ ਚਿੱਠੀਆਂ ਜਗ੍ਹਾ ਨ ਹੋਨ ਦੇ ਕਾਰਨ ਅਗਲੇ ਪ੍ਰਚੇ ਵਿੱਚਛਪਨ ਗੀਆਂ ॥

ਖਾਲਸਾ ਅਖਬਾਰ

ਅੱਸੂ ਦੀ ੧੧ ਸੰ: ੪੨੭ ਨਾ:

# ਮਨੁਖ ਜੀਵਨ ਦਾ ਫਲ

ਇਸ ਸੰਸਾਰ ਪਰ ਲੱਖਾਂ ਪ੍ਰਾਣੀ ਆਏ ਅਤੇ ਲੱਖਾਂ ਹੀ ਆਕੇ ਇਸ ਸੰਸਾਰ ਤੇ ਚਲੇ ਗਏ ਹਨ, ਅਰ ਇਹ ਸੰਸਾਰ ਰੂਪੀ ਬਨ ਇਸ ਭੰਨ ਘੜ ਦੇ ਹੁੰਦਿਆਂ ਓਸੇ ਤਰ੍ਹਾਂ ਹਰਿਆ ਦਿਖਾਈ ਦੇਂਦਾ ਰਹਿੰਦਾ ਹੈ, ਜਿਸ ਪ੍ਰਕਾਰ ਇੱਕ ਬੋਹੜ ਦੇ ਦਰਖਤ ਨੂੰ, ਜਦ ਅਸੀਂ ਦੇਖਦੇ ਹਾਂ, ਤਦ ਕਿਆ ਦਿਖਾਈ ਦੇਂਦਾ ਹੈ ਕਿ ਇੱਕ ਪੱਤ੍ਰ ਉਸਦੇ ਪੱਕ ਕੇ ਝੜ ਜਾਂਦੇ ਹਨ ਅਤੇ ਦੂਜੇ ਇਨ੍ਹਾਂ ਦੀ ਜਗ੍ਹਾ ਹੋਰ ਆਇ ਜਾਂਦੇ ਹਨ ਜਿਸ ਕਰਕੇ ਉਹ ਦਰਖਤ ਓਸੇ-ਤਰ੍ਹਾਂ ਹਰਿਆ ਭਰਿਆ ਦੇਖੀਦਾ ਹੈ, ਇਸੀ-ਤਰ੍ਹਾਂ ਇਸ ਸੰਸਾਰ ਰੂਪੀ ਬ੍ਰਿਖ ਦਾ ਭੀ ਓਹੋ ਹਾਲ ਹੈ ॥

ਪਰੰਤੂ ਸੰਸਕ੍ਰਿਤ ਵਿੱਚ ਇੱਕ ਸਲੋਕ ਹੈ ਜਿਸਦਾ ਇਹ ਤਾਤਪ੍ਰਜ ਹੈ ਕਿ "ਇਸ ਸੰਸਾਰ ਵਿੱਚ ਆਕੇ ਜੀਵਨ ਓਸੇ ਪੁਰਖ ਦਾ ਸਫਲਾ ਸਮਝਿਆ ਜਾਂਦਾ ਹੈ ਜਿਸਦੇ ਜੀਵਨ ਤੇ ਬਹੁਤ ਜੀਵਾਂ ਦਾ ਜੀਵਨ ਹੁੰਦਾ ਹੈ, ਪਰੰਤੂ ਜੋ ਨਿਰਾ ਪੇਟ ਭਰਕੇ ਹੀ ਪੁਰਖ ਅਪਨਾ ਜੀਵਨ ਸਮਝੇ ਤਾਂ ਕਿਆ ਕਾਉਂ ਅਪਨਾ ਪੇਟ ਭਰਕੇ ਨਹੀਂ ਪ੍ਰਾਣ ਰੱਖ ਸੱਕਦਾ" ? ਇਸਦਾ ਇਹ ਤਾਤਪ੍ਰਜ ਹੈ ਕਿ ਮਨੁਖ ਜੀਵਨ ਓਹੋ ਸਫਲਾ ਹੈ ਜਿਸਦੇ ਜੀਵਨ ਤੇ ਬਹੁਤ ਪੁਰਖਾਂ ਨੂੰ ਲਾਭ ਪਹੁੰਚਦਾ ਹੈ, ਕਿੰਤੂ ਇਸਤੋਂ ਬਿਨਾਂ ਨਿਰਾ ਰੋਟੀ ਖਾਕੇ ਪੇਟ ਭਰਨਾ ਅਰ ਉਸ ਪਰ ਅਪਨੇ ਆਪ ਨੂੰ ਜੀਉਂਦਾ ਜਾਨਣਾ ਸੋ ਅਜੇਹਾ ਜੀਵਨ ਤਾਂ ਕਾਉਂ ਕੁੱਤੇ ਭੀ ਕਰ ਸਕਦੇ ਹਨ, ਜਿਸਤੇ ਉਸ ਪੁਰਖ ਦਾ ਜੀਵਨ ਭੀ ਓਸਾ ਹੀ ਹੈ ॥

ਰਾਜਾ ਭਰਥਰੀ ਨੇ ਅਪਨੇ ਵੈਰਾਗਸ਼ਤਕ ਪੁਸਤਕ ਵਿੱਚ ਲਿਖਯਾ ਹੈ ਕਿ ਹਰ ਇੱਕ ਪੁਰਖ ਇੱਕ ਪੰਖੀ ਦੀ ਤਰ੍ਹਾਂ ਹੈ ਜੋ ਦੋ ਪਰ ਰਖਦਾ ਹੋਵੇ, ਜਿਸਦਾ ਭਾਵ ਇਹ ਹੈ ਕਿ ਜਿਸ ਪ੍ਰਕਾਰ ਪੰਛੀ ਦੇ ਦੋ ਪਰ ਹੁੰਦੇ ਹਨ ਜਿਨ੍ਹਾਂ ਦੇ ਬਲ ਨਾਲ ਅਕਾਸ਼ ਅਤੇ ਪ੍ਰਿਥਵੀ ਪਰ ਸੁਤੰਤ੍ਰ ਵਿਚਰ ਸਕਦਾ ਹੈ ਇਸੀ ਪ੍ਰਕਾਰ ਇਸ ਪੁਰਖ ਦੇ ਦੋ ਖੰਭ ਹਨ ਜਿਨ੍ਹਾਂ ਵਿੱਚੋਂ ਪਹਿਲਾ ਪੁਰਖਾਰਥ ਅਤੇ ਦੂਜਾ ਪਰਸੁਆਰਥ ਕਰਕੇ ਸੱਦੀਦਾ ਹੈ ਜਿਸ ਦਾ ਦੂਜਾ ਨਾਉਂ ਪਰ ਉਪਕਾਰ ਭੀ ਆਖਦੇ ਹਨ, ਇਸ ਵਾਸਤੇ ਹਰ ਇੱਕ ਪੁਰਖ ਦਾ ਪਹਿਲੇ ਇਹ ਧਰਮ ਹੋਣਾ ਚਾਹੀਦਾ ਹੈ ਕਿ ਓਹ ਅਪਨੇ ਪੁਰਖਾਰਥ ਦੇ ਪੰਖ ਨਾਲ ਅਪਨੇ ਲਈ ਸਾਰੀ ਸੁਖ ਸੰਪਤੀ ਦੇ ਸਾਧਨ ਇਕੱਤ੍ਰ ਕਰੇ, ਅਤੇ ਦੂਜੇ ਪਰਉਪਕਾਰਤਾ ਦੇ ਖੰਭ ਨਾਲ ਹੋਰਨਾਂ ਦੇਹ ਧਾਰੀਆਂ ਨੂੰ ਲਾਭ ਪਹੁੰਚਾਏ, ਪਰੰਤੂ ਜੋ ਪੁਰਖ ਇਹ ਦੋਨੋਂ ਬਾਜ਼ੂ ਰੱਖਕੇ ਇਨ੍ਹਾਂ ਤੇ ਲਾਭ ਨਾ ਉਠਾਏ ਓਹ ਪੁਰਖ ਉਸ ਗੂਲਰ ਫਲ ਦੇ ਮੱਛਰ ਦੀ ਤਰ੍ਹਾਂ ਹੈ ਜੋ ਗੂਲਰ ਫਲ ਵਿੱਚਿ ਪੈਦਾ ਹੋਕੇ ਨਾ ਧਰਤੀ ਪਰ ਉਡਦਾ ਹੈ ਅਰ ਨਾ ਅਕਾਸ਼ ਦਾ ਹੀ ਸੈਰ ਕਰਦਾ ਹੈ ਕਿੰਤੂ ਉਹ ਜਿਸ ਗੂਲਰ ਵਿੱਚ ਜੰਮਿਆ ਹੈ ਓਸੇ ਵਿੱਚ ਹੀ ਕੁਛ ਕਾਲ ਜ਼ਿੰਦਾ ਰਹਿਕੇ ਮਰਜਾਂਦਾ ਹੈ, ਇਸੀ ਪਰਕਾਰ ਜਿਸ ਪੁਰਖਾਰਥ ਅਤੇ ਪਰਸੁਆਰਥ ਦਾ ਭਾਵ ਨਹੀਂ ਹੈ ਸੋ ਭੀ ਉਸ ਮੱਛਰ ਦੀ ਨਯਾਈਂ ਇਸ ਸੰਸਾਰ ਵਿੱਚ ਪੈਦਾ ਹੋਕੇ ਮਰਜਾਂਦਾ ਹੈ॥

ਇਸ ਕਥਨ ਤੇ ਇਹ ਸਿੱਧ ਹੁੰਦਾ ਹੈ ਕਿ ਮਨੁਖਾ ਜਨਮ ਦਾ ਫਲ ਨਿਰਾ ਢਾਈ ਸੇਰ ਅੰਨ ਗੰਦਾ ਕਰਨਾ ਹੀ ਨਹੀਂ ਹੈ ਕਿੰਤੂ ਇਸਤੇ ਬਿਨਾਂ ਪਰਉਪਕਾਰਤਾ ਭੀ ਇਸਦੇ ਜੀਵਨ ਦਾ ਮੁੱਖ ਫਲ ਸਮਝਿਆ ਜਾਂਦਾ ਹੈ, ਜਿਸ ਵਿੱਚ ਇਹ ਸ਼ੁਭ ਗੁਣ ਨਹੀਂ ਹਨ ਸੋ ਪੁਰਖ ਦੇਖਨ ਮਾਤ੍ਰ ਹੀ ਆਦਮੀ ਦੀ ਸੂਰਤ ਹੈ ਪਰੰਤੂ ਅਸਲ ਵਿੱਚ ਉਹ ਉਸ ਚਿਤ੍ਰਕਾਰੀ ਦੇ ਦੀਵੇ ਦੀ ਤਰ੍ਹਾਂ ਹੈ ਜੋ ਦੀਵਾਰ ਪਰ ਰਹਿਕੇ ਭੀ ਕੁਝ ਲਾਭ ਨਹੀਂ ਪਹੁੰਚਾ ਸੱਕਦਾ, ਕਿੰਤੂ ਕੇਵਲ ਨਾਮ ਮਾਤ੍ਰ ਹੀ ਦੀਪਕ ਹੈ, ਏਹੋ ਹਾਲ ਉਸ ਆਦਮੀ ਦਾ ਹੈ ਜੋ ਪੇਟ ਭਰਨੇ ਵਾਲਾ ਪਾਮਰ ਹੈ॥

ਪਯਾਰੇ ਪਾਠਕੋ ਕ੍ਯਾ ਤੁਸੀਂ ਅਪਨਾ ਜੀਵਨ ਸੱਚਾ ਜੀਵਨ ਨਹੀਂ ਕਰੋਗੇ ?

—ᔕ—

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਸੰਸਾਰ ਦੇ ਪ੍ਰਾਣੀ ਜਦ ਕਿਸੇ ਦੁੱਖ ਅਤੇ ਬਿਪਤਾ ਤੇ ਛੁਟਕਾਰਾ ਪਾਉਂਦੇ ਹਨ ਤਦ ਇਹ ਖਿਆਲ ਕਰਦੇ ਹਨ ਕਿ ਸਾਨੂੰ ਗੁੱਗਾ ਭੈਰੋਂ ਅਤੇ ਮੜ੍ਹੀ ਮਸਾਣੀ ਨੇ ਇਸ ਸੰਕਟੋਂ ਬਚਾਇਆ ਹੈ, ਜਿਸ ਪਰ ਉਹ ਸੁਆਹ ਦੇ ਪਿੰਨੇ ਚੁਰਸਤੇ ਵਿੱਚ ਰੱਖਕੇ ਅਰ ਕਾਲੀ ਤ੍ਰਾਓੜੀ ਕਿਸੇ ਥਾਨ ਪਰ ਚੜ੍ਹਾਕੇ ਇਸੀ ਤਰ੍ਹਾਂ ਸੱਪਾਂ ਦੀ ਬਲਮੀਂ ਵਿੱਚ ਦੁੱਧ ਪਾਕੇ ਯਾ ਰੋਟ ਪਕਾਕੇ ਉਨ੍ਹਾਂ ਕਲਪਤ ਪੀਰਾਂ ਫਕੀਰਾਂ ਦੀ ਪੂਜਾ ਕਰਦੇ ਹਨ, ਜਿਸਤੇ ਉਹ ਅਪਨੀ ਕਲਯਾਣ ਸਮਝਦੇ ਹਨ ਅਰ ਅੱਗੇ ਨੂੰ ਅਪਨਾ ਭਲਾ ਚਾਹੁੰਦੇ ਹਨ, ਪਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਜੇਹੇ ਸਮਯ ਪਰ ਪੁਰਖਾਂ ਨੂੰ ਕੇਵਲ ਅਕਾਲ ਪੁਰਖ ਦੇ ਅਰਾਧਨ ਦਾ ਹੀ ਉਪਦੇਸ਼ ਕਰਦੇ ਹਨ, ਯਥਾ :—

ਪਰਮੇਸਰ ਦਿਤਾ ਬੰਨਾ। ਦੁਖ ਰੋਗ ਕਾ ਡੇਰਾ ਭੰਨਾ ॥ ਅਨਦ ਕਰਹਿ ਨਰ ਨਾਰੀ । ਹਰਿ ਹਰਿ ਪ੍ਰਭਿ ਕਿਰਪਾ ਧਾਰੀ ॥ ਸੰਤਹੁ ਸੁਖ ਹੋਆ ਸਭ ਥਾਈ । ਪਾਰਬ੍ਰਹਮ ਪੂਰਨ ਪਰਮੇਸਰ ਰਵਿ ਰਹਿਆ ਸਭਨੀ ਜਾਈ ॥ ੧ ॥

॥ ਰਹਾਉ ॥ ਧੁਰਕੀ ਬਾਣੀ ਆਈ । ਤਿਨਿ ਸਗਲੀ ਚਿੰਤ ਮਿਟਾਈ ॥ ਦਿਆਲ ਪੁਰਖ ਮਿਹਰਵਾਨ । ਹਰਿ ਨਾਨਕ ਸਾਚ ਵਖਾਨ ॥

ਇਸ ਪਵਿੱਤ੍ਰ ਸ਼ਬਦ ਵਿੱਚ ਉਸ ਅਕਾਲ ਪੁਰਖ ਦੇ ਅਰਾਧਨ ਕਰਨ ਦਾ ਇਸ ਪਰਕਾਰ ਉਪਦੇਸ਼ ਕੀਤਾ ਹੈ ਕਿ ਹੇ ਪਰਮਾਤਮਾ ਆਪ ਨੇ ਉਸ ਦੁੱਖ ਅਤੇ ਨਰਕ ਦਾ ਜੋ ਰੋਗ ਆਦਿਕ ਦੀ ਸੂਰਤ ਵਿੱਚ ਹੋਕੇ ਸਾਡੇ ਪਰਵਾਰ ਵਿੱਚ ਡੇਰਾ ਲਾਈ ਬੈਠਾ ਸੀ, ਉਸਦਾ ਆਪਨੇ ਉਹ ਆਕੀ ਗੜ੍ਹ ਭੰਨ ਦਿੱਤਾ ਹੈ ਅਰਥਾਤ ਉਸਤੇ ਸਾਨੂੰ ਆਪਨੇ ਜੁਦੇ ਕਰਕੇ ਸੁਖ ਦੀ ਹੱਦ ਵਿੱਚ ਲੈ ਆਂਦਾ ਹੈ, ਜਿਸਤੇ ਹੇ ਪਰਵਾਰ ਦੇ ਇਸਤ੍ਰੀ ਪੁਰਖੋ ਆਪ ਹੁਨ ਸਭ ਆਪਸ ਵਿੱਚ ਮਿਲਕੇ ਪਰਵਾਰ ਦੇ ਆਨੰਦ ਦਾ ਲਾਭ ਉਠਾਓ, ਜਿਸਤੇ ਪਰਮਾਤਮਾ ਨੇ ਆਪ ਦੀ ਪੈਜ ਅਰਥਾਤ ਪਤ ਸੁਵਾਰ ਦਿੱਤੀ ਹੈ ਕਿਉਂਕਿ ਉਸ ਪ੍ਰਮੇਸ਼ੁਰ ਨੇ ਹਰ ਪ੍ਰਕਾਰ ਕਰਕੇ ਅਪਨੀ ਤੁਹਾਡੇ ਪਰ ਕ੍ਰਿਪਾ ਧਾਰਨ ਕੀਤੀ ਹੈ ਜਿਸਦੀ ਦਯਾ ਤੇ ਹੇ ਮਹਾਤਮਾ ਸੱਜਨ ਜਨੋ ਸਾਨੂੰ ਸਭ ਪ੍ਰਕਾਰ ਸਭ ਜਗਾ ਪਰ ਸੁਖ ਦੀ ਪ੍ਰਾਪਤੀ ਹੋਇ ਰਹੀ ਹੈ, ਕਿਉਂਕਿ ਉਹ ਪਾਰਬ੍ਰਹਮ ਪਰਮਾਤਮਾ, ਜੋ ਸੰਪੂਰਨ ਸੁਖਾਂ ਦਾ ਮੂਲ ਹੈ, ਸੋ ਸਾਰੀ ਜਗਾ ਪਰ ਪਰੀ ਪੂਰਨ ਹੋਕੇ ਸਾਰੇ ਸੁਖ ਪ੍ਰਦਾਨ ਕਰ ਰਿਹਾ ਹੈ ॥

ਹੇ ਸੰਤ ਜਨੋ ਅਕਾਲ ਪੁਰਖ ਦੀ ਬਾਣੀ, ਜੋ ਉਸਦੀ ਅਰਾਧਨਾ ਕਰਾਉਨ ਵਾਲੀ ਜਿਸ ਸਮਰ ਪੁਰਖਾਂ ਦੇ ਚਿੱਤਾਂ ਵਿੱਚ ਆਉਂਦੀ ਹੈ ਉਸਦੇ ਪ੍ਰਤਾਪ ਕਰਕੇ ਸਾਰੀ ਚਿੰਤਾ ਮਿਟ ਜਾਂਦੀ ਹੈ, ਅਤੇ ਉਹ ਦਿਆਲੂ ਪਰਮਾਤਮਾ ਸਾਡੇ ਪਰ ਦਿਆਲ ਹੋਏ ਹਨ ਜਿਸਤੇ ਮੈਂ ਸੱਚ ਆਖਦਾ ਹਾਂ ਕਿ ਇਹ ਅਮੋਲਕ ਸੁਖ ਸਾਨੂੰ ਪ੍ਰਾਪਤ ਹੋਏ ਹਨ ਅਤੇ ਸਾਰੇ ਕਲੇਸ਼ ਨਾਸ ਹੋ ਗਏ ਹਨ ॥

ਕ੍ਯਾ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਭੀ ਕਦੇ ਸੀਤਲਾ ਦੇ ਥਾਨ ਪਰ ਜਾਕੇ ਗਧੇ ਨੂੰ ਦਾਨੇ ਚਬਾਉਣਗੇ ?

—o—

## ਦਸਮ ਗੁਰੂ ਜੀ ਦੇ ਧਰਮ ਯੁੱਧ

ਦੋਹਰਾ—ਜਦ ਇੱਕ ਰਾਣਾ ਧਰਤੀ ਗਿਰਆ ਗਏ ਪ੍ਰਾਨ ਉਸ ਵੇਲੇ। ਅਰ ਕਿਤਨੇ ਘਾਇਲ ਧਰ ਉੱਪਰ ਵਾਂਗ ਸ਼ਰਾਬੀ ਪੇਲੇ। ਤਦ ਦੂਜੇ ਰਾਣੇ ਨੇ ਮਨ ਵਿੱਚ ਕਰਕੇ ਕੋਪ ਘਨੇਰਾ। ਖੈਂਚ ਬਾਨ ਧਰ ਕਾਨ ਤਲਕ ਫਿਰ ਸਤਿ ਗੁਰ ਵੱਲ ਹੇਰਾ ॥ ੧ ॥ ਐਸਾ ਨਾਲ ਜ਼ੋਰ ਦੇ ਮਾਰਾ ਗੁਰ ਪਰ ਝਾਕ ਲਗਾਈ । ਜਿਸਦੀ ਗੂੰਜ ਗੁਰੂ ਦੇ ਸਰਵਨ ਪੈ ਹੋਗਈ ਸੁਖਦਾਈ॥ ਹੋਏ ਗਏ ਇੱਕ ਓਰ ਆਪ ਉਹ ਤੀਰ ਪਾਸ ਦੀ ਜਾਕੇ। ਧਰਤੀ ਪਰ ਗਿਰਆ ਉਸ ਵੇਲੇ ਗੁਰ ਨੂੰ ਆਪ ਬਿਚਾਕੇ ॥ ੨॥ ਜਦ ਰਜਪੂਤ ਪੂਤ ਨੇ ਦੇਖਾ ਨਿਸਫਲ ਗਿਆ ਨਸ਼ਾਨਾਂ । ਧਰ ਕਮਾਨ ਪਰ ਹੋਰ ਬਾਨ ਤਬ ਖੈਂਚ ਲਿਆ ਤਕ ਕਾਨਾਂ ॥ ਮਾਰਿਆ ਫੇਰ ਅਜੇਹਾ ਖੂੰਨੀ ਮਾਨੋਂ ਨਾਗ ਕਰਾਲਾ । ਲਾਇ ਪੰਖ ਨਭ ਉਡਿਆ ਆਵੇ ਸੀਧਾ ਸਰਲ ਸਰਾਲਾ ॥ ੩ ॥ ਆਵੰਦਿਆਂ ਗੁਰ ਬਖਤ੍ਰ ਦੇ ਵਿੱਚ ਲੱਗਾ ਕੜ ਕੜ ਕਰਦਾ । ਤੋੜ ਜ਼ਿਰਾ ਨੂੰ ਪਾਰ ਗਿਆ ਫਿਰ ਹੋਇਆ ਸ਼ਾਬੀ ਧਰਦਾ ॥ ਦੋਇ ਬਾਨ ਜਦ ਗਏ ਉਸਦੇ ਖਾਲੀ ਬਿਨ ਗੁਰ ਘਾਏ। ਫਿਰ ਤਿਨ ਹੋਰ ਬਾਨ ਧਰ ਧਨਖੇ ਗੁਰ ਦੀ ਓਰ ਚਲਾਏ॥ ਜਿਸ ਪਰ ਇੱਕ ਗੁਰੂ ਦੀ ਪੇਟੀ ਕਟਕੇ ਤਨ ਪਰ ਥੋੜਾ। ਆਇ ਲਗਾ ਕਰ ਘਾਓ ਦੇਹ ਪਰ ਰੁਧਰ ਗਿਆ ਕੁਛ ਥੋੜਾ॥ ਜਿਸਨੂੰ ਪਕੜ ਗੁਰੂ ਨੇ ਖੈਂਚਾ ਜਿਉਂ ਤਨ ਤੇ ਵਡ ਕੰਡਾ। ਨਾਲ ਧਾਰ ਲੋਹੂ ਦੀ ਆਈ ਕਰਾ ਕੋਪ ਪ੍ਰਚੰਡਾ ॥ ੫ ॥ ਬਾਨ ਆਨ ਜਦ ਲੱਗਾ ਗੁਰੂ ਦੇ ਉਪਜਿਆ ਕੋਪ ਅਪਾਰਾ। ਉਸੀ ਸਮਯ ਲੈ ਧਨਖ ਹਾਥ ਮੇਂ ਬਾਨ ਧਰਾ ਅਤਿ ਭਾਰਾ ॥ ਐਸੇ ਜ਼ੋਰ ਨਾਲ ਚਾ ਮਾਰਿਆ ਬਿਜਲੀ ਸਮ ਜਾ ਪੜਿਆ। ਜਾਂਦੇ ਮਾਰ ਮਰੀਦਾਂ ਜਿਸਨੇ ਤੁਰਤ ਕਲੇਜਾ ਫੜਿਆ ॥ ੬ ॥ ਲਗਦੇ ਸਾਰ ਦੁਸਾਰ ਗਿਆ ਧਰ ਰਾਣਾ ਚਾਇ ਗਿਰਾਇਆ । ਪਾਣੀ ਪੀਵਨ ਕਾਰਨ ਭੀ ਨਾ ਜਿਸਨੇ ਹਾਥ ਉਠਾਇਆ ॥ ਜਿਸਨੂੰ ਮੁਰਦਾ ਦੇਖ ਫੌਜ ਸਭ ਆਪੋ ਧਾਪ ਨਸਾਈ। ਛੱਡ ਕਿਲੇ ਨੂੰ ਚਲੇ ਸਪਾਹੀ ਅਪਨੀ ਜਾਨ ਬਚਾਈ ॥੭॥ ਏਧਰ ਸਿੰਘਾਂ ਕਰਕੇ ਧਾਵਾ ਚੜ੍ਹੇ ਕਿਲੇ ਪਰ ਜਾਕੇ। ਚੁਨ ਚੁਨ ਮਾਰੇ ਦੁਸ਼ਮਨ ਸਾਰੇ ਦਿੱਤੇ ਰੁਧਰ ਬਹਾਕੇ ॥ ਖਾਲੀ ਕਿਲਾ ਕਰਾ ਪਲ ਅੰਦਰ ਅਰ ਨਗਰੀ ਭੀ ਖਾਲੀ । ਪੜੀ ਅਮੋਲਕ ਵਸਤੂ ਜਿਤਨੀ ਸਿੰਘਾਂ ਚਾਇ ਸਮ੍ਹਾਲੀ ॥੮॥ ਲੁੱਟ ਨਗਰ ਲੈ ਮਾਲ ਘਨੇਰਾ ਫਿਰ ਡੇਰੇ ਗੁਰ ਆਏ । ਜਿਸ ਪਰ ਅਪਨੇ ਸਨਮੁਖ ਸੂਰੇ ਸਾਰੇ ਸਿੰਘ ਬੁਲਾਏ ॥ ਦੇਕਰ ਥਾਪੀ ਤੇ ਬਖਸ਼ੀਸ਼ਾਂ ਸਿਰੋਪਾਓ ਵਡ ਭਾਰੇ । ਸਿੰਘਾਂ ਦੇ ਦਿਲ ਖੁੱਸ਼ ਕਰਨ ਹਿਤ ਸਤਿਗੁਰ ਚਾਇ ਉਭਾਰੇ ॥੯॥ ਇਹ ਬਘੌਰ ਦੇ ਲੋਗਾਂ ਨੇ ਸਭ ਕਰਨੀ ਦਾ ਫਲ ਪਾਇਆ । ਲੁੱਟਨ ਡੇਰਾ ਗੁਰ ਦਾ ਆਏ ਅਪਨਾ ਨਗਰ ਲੁਟਾਇਆ॥ ਦੂਜਾ ਲਿਆ ਕਲੰਕ ਸਦਾ ਦਾ ਸਿਰ ਅਪਰਾਧ ਲਗਾਏ। ਕਰਕੇ ਸੇਵਾ ਜਿਨ੍ਹਾਂ ਮੂਰਖਾਂ, ਨਾ ਗੁਰ ਦੇਵ ਰਿਝਾਏ ॥ ੧੦ ॥

—o—

## ਨੀਤੀ ਬਚਨ

ਦੋਹਿਰਾ

ਦੇਖਨ ਕੋ ਸੀਧਾ ਅਜੇ ਬੇਧ ਜਾਤ ਤਨ ਤੀਰ।
ਤਿਉਂ ਦੁਰਜਨ ਨਿਜ ਬੈਨ ਤੇ ਬੇਧੇ ਚਿੱਤ ਸਰੀਰ ॥ ੧ ॥

ਇਸ ਨੀਤੀ ਬਚਨ ਦਾ ਭਾਵ ਇਹ ਹੈ, ਕਿ ਜਿਸ ਪਰਕਾਰ ਤੀਰ ਨੂੰ ਜਦ ਹੱਥ ਵਿੱਚ

ਪਕੜਕੇ ਦੇਖੀ ਦਾ ਹੈ ਤਦ ਸਿੱਧਾ ਅਤੇ ਸਾਫ ਪਰਤੀਤ ਹੁੰਦਾ ਹੈ, ਪਰੰਤੂ ਜਦ ਉਹ ਸੀਨੇ ਵਿੱਚ ਲੱਗਦਾ ਹੈ ਤਦ ਵਿੰਨ੍ਹਕੇ ਪਾਰ ਹੋਜਾਂਦਾ ਹੈ, ਇਸੀ ਪਰਕਾਰ ਦੁਰਜਨ ਪੁਰਖ ਭੀ ਦੇਖਨ ਲਈ ਤਾਂ ਵੱਡਾ ਸਰਲ ਸੁਭਾਵ ਅਤੇ ਭਲਾ ਜਾਪਦਾ ਹੈ ਪਰੰਤੂ ਅਪਨੇ ਬੁਰੇ ਸੁਭਾਵ ਤੇ ਦੁਰ ਬਚਨਾਂ ਨਾਲ ਚਿੱਤ ਅਤੇ ਸ਼ਰੀਰ ਦੋਹਾਂ ਨੂੰ ਵਿੰਨ੍ਹਕੇ ਘਾ ਕਰ ਦਿੰਦਾ ਹੈ ॥

ਪਾਠਕ ਗਣ ਅਜੇਹੇ ਤੀਰ ਸਮਾਨ ਪੁਰਖਾਂ ਤੇ ਬਚੇ ਰਹਿਣ ਜਿਸਤੇ ਉਨ੍ਹਾਂ ਦੀ ਉੱਪਰਲੀ ਸਫਾਈ ਦੇਖਕੇ ਅੰਤ ਨੂੰ ਦੁੱਖ ਪਾਉਂਦੇ ਹਨ ॥

## ਕ੍ਯਾ ਗੁਰੂ ਜੀ ਨੂੰ ਭੀ ਪ੍ਰੇਤ ਬਨਾਇਆ ਜਾਂਦਾ ਹੈ

ਜਦ ਅਸੀਂ ਦਸਾਂ ਗੁਰੂਆਂ ਦੇ ਜੀਵਨ ਚਰਿੱਤ੍ਰਾਂ ਨੂੰ ਪੜ੍ਹਦੇ ਹਾਂ ਅਤੇ ਨਾਲ ਹੀ ਉਨ੍ਹਾਂ ਦੇ ਉਪਦੇਸ਼ਾਂ ਨੂੰ ਜੋ ਸੰਸਾਰਕ ਜੀਵਾਂ ਦੀ ਕਲਜਾਨ ਲਈ ਕਥਨ ਕੀਤੇ ਹਨ ਵਿਚਾਰਦੇ ਹਾਂ ਤਦ ਸਾਨੂੰ ਅੱਛੀ ਤਰ੍ਹਾਂ ਪਰਤੀਤ ਹੋ ਜਾਂਦਾ ਹੈ ਕਿ ਉਹ ਜਨਮ ਅਤੇ ਮਰਨ ਦੇ ਦੁੱਖ ਤੇ ਰਹਿਤ ਸੇ ਇਸੇ ਵਾਸਤੇ ਉਨ੍ਹਾਂ ਨੂੰ ਮਰ ਗਏ ਯਾ ਦੇਹ ਤਿਆਗ ਕੇ ਕਿਸੇ ਜੂਨ ਵਿੱਚ ਆਏ ਗਏ ਅਸੀਂ ਨਹੀਂ ਆਖ ਸੱਕਦੇ, ਕਿੰਤੂ ਅਸੀਂ ਗੁਰੂਆਂ ਦੇ ਵਾਸਤੇ ਜੋਤੀ ਜੋਤ ਸਮਾਇ ਗਏ ਪਦ ਆਖਦੇ ਹਾਂ ਅਤੇ ਗੁਰੂਆਂ ਦੀ ਬਾਣੀ ਭੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਾਨੂੰ ਏਹੋ ਉਪਦੇਸ਼ ਕਰਦੀ ਹੈ, ਯਥਾ:—

ਜਨਮ ਮਰਨ ਦੁਹਹੂ ਮਹਿ ਨਾਹੀ ਜਨਿ ਪਰਉਪਕਾਰੀ ਆਏ ॥

ਇਸ ਦਾ ਭਾਵ ਏਹੋ ਹੈ ਕਿ ਐਸੇ ਮਹਾਤਮਾ ਜਨਮ ਅਤੇ ਮਰਨ ਵਿੱਚ ਅੰਨ ਸੰਸਾਰੀ ਜੀਵਾਂ ਦੀ ਤਰ੍ਹਾਂ ਨਹੀਂ ਆਉਂਦੇ, ਕਿੰਤੂ ਉਹ ਕੇਵਲ ਪਰਉਪਕਾਰ ਕਰਨੇ ਲਈ ਹੀ ਇਸ ਸੰਸਾਰ ਪਰ ਆਉਂਦੇ ਹਨ ॥

ਪਰੰਤੂ ਅਸੀਂ ਸੁਨਿਆ ਹੈ ਕਿ ਤੀਜੀ ਪਾਤਸ਼ਾਹੀ ਗੁਰੂ ਅਮਰਦੇਵ ਜੀ ਮਹਾਰਾਜ ਦੇ ਅੱਜ ਤਕ ਅੰਨਮਤੀਆਂ ਦੇ ਹੱਥੋਂ ਪਿੰਡ ਭਰਾਏ ਜਾਂਦੇ ਹਨ ਅਰ ਉਸ ਅਮਰ ਦੇਵ ਨੂੰ, ਜੋ ਜਨਮ ਮਰਨ ਤੇ ਰਹਿਤ ਅਮਰ ਰੂਪ ਹੈ, ਅੰਨਮਤੀ ਦੇ ਮੁਖੋਂ ਪ੍ਰੇਤ ਕਹਾਇਆ ਜਾਂਦਾ ਹੈ ॥

ਅਸੀਂ ਇਸ ਅਜੋਗ ਕਾਰਰਵਾਈ ਨੂੰ ਸੁਨਕੇ ਉਨ੍ਹਾਂ ਦੀ ਸੰਤਾਨ ਦੇ ਪਾਸ, ਜੋ ਭੱਲੇ ਸਾਹਿਬ ਜ਼ਾਦੇ ਹਨ ਅਰ ਇਸ ਕਾਰਰਵਾਈ ਨੂੰ ਕਰਾਉਂ ਦੇ ਹਨ, ਪ੍ਰਾਰਥਨਾ ਕਰਦੇ ਹਾਂ ਕਿ ਆਪ ਜਗਤ ਪਿਤਾ ਗੁਰੂ ਅਮਰ ਦੇਵ ਜੀ ਮਹਾਰਾਜ ਨੂੰ ਪ੍ਰੇਤ ਬਨਾਉਂਦੇ ਸੋਭਾ ਨਹੀਂ ਪਾਉਂਦੇ ਜਿਸਦਾ ਕਾਰਨ ਇਹ ਹੈ:—

੧—ਆਪ ਦਾ ਨਾਮ ਭਲੇ ਹੈ ਸੋ ਗੁਰੂ ਨੂੰ, ਜੋ ਅਪਨੇ ਪਿਤਾ ਪਿਤਾਮਾ ਅਮਰ ਰੂਪ ਹਨ, ਇੱਕ ਅੰਨਮਤੀ ਦੇ ਹੱਥੋਂ ਪ੍ਰੇਤ ਕਹਾਉਨਾ ਇਸ ਨਾਮ ਨੂੰ ਸੋਭਾ ਨਹੀਂ ਦੇਂਦਾ ॥

੨—ਜੇ ਆਪ ਉਨ੍ਹਾਂ ਦੀ ਸੰਤਾਨ ਹੋਕੇ ਉਨ੍ਹਾਂ ਤਾਈਂ ਪ੍ਰੇਤ ਸੱਦੋਗੇ ਤਾਂ ਹੋਰ ਅੰਨਮਤੀ ਲੋਗ ਕਿਆ ੨ ਨਹੀਂ ਆਖਨਗੇ!

੩—ਜੋ ਗੁਰੂ ਸ੍ਰਿਸ਼ਟੀ ਦੇ ਪ੍ਰਾਣੀਆਂ ਦੀ ਮੁਕਤੀ ਕਰਨੇ ਵਾਲੇ ਅਰ ਜਨਮ ਮਰਨ ਦੇ ਭੈ ਨੂੰ ਗੁਆਉਣ ਵਾਲੇ ਸਨ ਸੋ ਇਸ ਪਿੰਡ ਪਿੱਛੇ ਪ੍ਰੇਤ ਕਿਉਂ ਬਨ ਸਕਦੇ ਹਨ ॥

੪—ਅਸੀਂ ਸੁਨਦੇ ਹਾਂ ਕਿ ਭੱਲੇ ਸਾਹਿਬ ਜ਼ਾਦੇ ਅਪਨੇ ਕਿਸੇ ਸਬੰਧੀ ਦੇ ਚਲਾਨੇ ਪਰ ਦੀਵਾ ਵੱਟੀ ਨਹੀਂ ਕਰਦੇ ਸੋ ਜੇ ਦੀਵਾ ਵੱਟੀ ਗੁਰੂ ਨੂੰ ਨਹੀਂ ਭਾਉਂਦਾ ਤਾਂ ਪਿੰਡ ਭਰਾਉਣੇ ਕਦੋਂ ਅੱਛੇ ਲੱਗਦੇ ਹਨ ॥

੫—ਪਿੰਡ, ਪੱਤਲ ਅਤੇ ਦੀਵਾ ਆਦਿਕ ਕਰਮ ਤਾਂ ਹਿੰਦੂ ਮਤਾਅਨੁਸਾਰ ਹਨ ਪਰੰਤੂ ਗੁਰੂ ਅਮਰ ਦੇਵ ਜੀ ਤਾਂ ਖਾਲਸਾ ਧਰਮ ਦੇ ਮੁੱਢ ਸਨ ਫੇਰ ਉਨ੍ਹਾਂ ਨੂੰ ਅੰਨਮਤੀਆਂ ਦੇ ਵਿੱਚ ਕਿਉਂ ਮਿਲਾਇਆ ਜਾਂਦਾ ਹੈ ॥

੬—ਗੁਰੂ ਗ੍ਰੰਥ ਸਾਹਿਬ ਵਿੱਚ ਗੁਰੂਆਂ ਦੀ ਬਾਣੀ ਹੀ, ਜਿਸ ਕਰਮ ਦਾ ਖੰਡਨ ਕਰਦੀ ਹੈ, ਫੇਰ ਉਸ ਦਾ ਗੁਰੂਆਂ ਪਰ ਹੀ ਵਰਤਨਾ ਕੇਡਾਕੁ ਦੋਸ਼ ਸਮਝਨਾ ਚਾਹੀਦਾ ਹੈ ?

ਅੰਤ ਨੂੰ ਅਸੀਂ ਗੁਰੂ ਅਮਰ ਦੇਵ ਜੀ ਦੀ ਸੰਤਾਨ ਦੇ ਮਹਾਤਮਾ ਸਾਹਿਬ ਜ਼ਾਦਿਆਂ ਅੱਗੇ ਵੱਡੀ ਨਿਮ੍ਰਤਾ ਨਾਲ ਬੇਨਤੀ ਕਰਦੇ ਹਾਂ ਜੋ ਆਪ ਇਸ ਬੇਨਤੀ ਵਲ ਜ਼ਰੂਰ ਧ੍ਯਾਨ ਦੇਵੇਂ ॥

## ਸ਼ਰਾਧ

ਖਾਲਸਾ ਧਰਮ ਵਿੱਚ ਯਾ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਵਿੱਚ ਤਾਂ ਇਸ ਰਸਮ ਦਾ ਖੰਡਨ ਕੀਤਾ ਗਿਆ ਹੈ, ਸਭ ਭਾਈ ਜਾਨਦੇ ਹਨ ਅਤੇ ਅਸੀਂ ਭੀ ਕਈ ਵੇਰ ਇਸਦਾ ਖੰਡਨ ਖਾਲਸਾ ਅਖਬਾਰ ਅਤੇ ਨਕਲੀ ਸਿੱਖ ਪ੍ਰਬੋਧ ਆਦਿਕ ਪੁਸਤਕਾਂ ਦੁਆਰਾ ਕਰ ਚੁੱਕੇ ਹਾਂ ॥

ਪਰੰਤੂ ਫੇਰ ਭੀ ਅਸੀਂ ਅੱਜ ਕਲ ਦੇਖਦੇ ਹਾਂ ਜੋ ਸਿੱਖਾਂ ਦਾ ਬਹੁਤ ਸਾਰਾ ਹਿੱਸਾ ਅੱਜ ਕਲ ਦੇ ਦਿਨਾਂ ਵਿੱਚ ਅਪਨੇ ਗੁਜ਼ਰੇ ਹੋਏ ਹੋਏ ਪਿਤਰਾਂ ਨੂੰ ਭੋਜਨ ਛਕਾਕੇ ਪਰਸੰਨ ਕਰ ਰਿਹਾ ਹੈ, ਜਿਨ੍ਹਾਂ ਨੇ ਇਸ ਰਸੋਈ ਦੇ ਪਹੁੰਚਾਉਣ ਦੇ ਛੱਬੇ ਬ੍ਰਹਮਨਾਂ ਦੇ ਢਿੱਡ ਅਤੇ ਕਾਵਾਂ ਦੇ ਪੇਟ ਸਮਝੇ ਹੋਏ ਹਨ, ਜਿਸ ਤੇ ਸਿਰੋਂ ਦਸਤਾਰੇ ਅਰ ਲੱਕੋਂ ਕਛਹਰੇ ਉਤਾਰ ਕੇ ਸਿਰ ਨੂੰ ਭੂੰਗੀ ਅਤੇ ਤੇੜ ਨੂੰ ਧੋਤੀਆਂ ਬੰਨ੍ਹੀ ਤਿਆਰ ਬਰ ਤਿਆਰ ਹੋ ਰਹੇ ਹਨ ਅਰ "ਕੋਵਾਂਸ", "ਆਓ ਪਿਤਰੋ" ਕਹਿ ਕਹਿ ਕੇ ਕਾਵਾਂ ਨੂੰ ਭੋਜਨ ਦੇ ਰਹੇ ਹਨ ॥

ਅਸੀਂ ਅਪਨੇ ਪਿਆਰੇ ਸਿੰਘਾਂ ਭਾਈਆਂ

ਅੱਗੋਂ ਪ੍ਰਾਰਥਨਾ ਕਰਦੇ ਹਾਂ ਕਿ ਓਹ ਇਨ੍ਹਾਂ ਦਿਨਾਂ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦੇ ਉਨ੍ਹਾਂ ਉਪਦੇਸ਼ਾਂ ਨੂੰ ਵਿਚਾਰਨ ਜੋ ਸ਼ਰਾਧਾਂ ਦੇ ਬਾਰੇ ਵਿੱਚ ਕਥਨ ਕੀਤੇ ਹਨ, ਅਰ ਉਨ੍ਹਾਂ ਪਰ ਵਿਚਾਰ ਕਰਨੇ ਤੇ ਅੱਛੀ ਤਰ੍ਹਾਂ ਜਾਨ ਲੈਣਗੇ ਕਿ ਸਾਡੇ ਧਰਮ ਵਿੱਚ ਇਹ ਕਾਰਰਵਾਈ ਨਹੀਂ ਹੈ ਕਿੰਤੂ ਇਹ ਸਾਰੇ ਬਖੇੜੇ ਅੰਨਮਤੀਆਂ ਦੇ ਛੇੜੇ ਹਨ। ਆਪਦੇ ਪਿਤਾ ਪਿਤਾਮਾਂ ਅਜੇਹੇ ਭੁੱਖੇ ਨਹੀਂ ਹਨ ਜੋ ਕਾਵਾਂ ਅਰ ਆਦਮੀਆਂ ਦੇ ਪੇਟਾਂ ਵਿੱਚੋਂ ਆਕੇ ਅਪਨਾ ਭੋਜਨ ਕਰਨ!

ਆਸ਼ਾ ਹੈ ਜੋ ਸਾਡੇ ਖਾਲਸਾ ਭਾਈ ਇਸ ਪ੍ਰਾਰਥਨਾ ਪਰ ਜ਼ਰੂਰ ਧਿਆਨ ਦੇਣਗੇ ॥



## ਟਰੈਜਿਕ ਪੋਇਮ ਅਰਥਾਤ ਅੰਗ੍ਰੇਜ਼ੀ ਛੰਦਾਂ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਹਾਲ

ਇਹ ਪੁਸਤਕ ਭਾਈ ਪਸੌਰਾ ਸਿੰਘ ਸਾਹਿਬ ਨੇ,ਜੋ ਰੇਲਵੇ ਐਗਜ਼ੈਮੀਨਰ ਲਾਹੌਰ ਦੇ ਦਫਤ੍ਰ ਵਿੱਚ ਕਲਰਕ ਹਨ,ਬਨਾਇਆ ਹੈ,ਜਿਸ ਵਿੱਚ ਉਨ੍ਹਾਂ ਨੇ ਅੰਗ੍ਰੇਜ਼ੀ ਭਾਸ਼ਾ ਵਿੱਚ ਛੰਦ ਰਚਕੇ ਨੌਵੇਂ ਗੁਰੂ ਜੀ ਦੇ ਬਲੀਦਾਨ ਦਾ ਕਥਨ ਕੀਤਾ ਹੈ, ਇਸ ਪੁਸਤਕ ਦੇ ਅਠਾਰਾਂ ਸਫੇ ਹਨ ਅਤੇ ਛੰਦਾਂ ਦੀ ਰਚਨਾ ਬਹੁਤ ਅੱਛੀ ਹੈ ਅਤੇ ਇਸਦਾ ਇੱਕ ਆਨਾ ਮੋਖ ਹੈ ॥

ਇਸ ਪੁਸਤਕ ਨੂੰ ਪੜ੍ਹਕੇ ਪਹਿਲੇ ਅਸੀਂ ਅਪਨੇ ਪਯਾਰੇ ਭਾਈ ਦਾ ਦਿਲੋਂ ਧੰਨਵਾਦ ਕਰਦੇ ਹਾਂ ਜਿਨ੍ਹਾਂ ਨੇ ਗੁਰੂ ਜੀ ਦੇ ਜੀਵਨ ਵਾਲੇ ਥੋੜੇ ਜੇਹੇ ਕੁਰਬਾਨੀ ਵਾਲੇ ਹਿੱਸੇ ਨੂੰ ਅੰਗ੍ਰੇਜ਼ੀ ਪੋਇਟਰੀ ਅਰਥਾਤ ਛੰਦਾਂ ਵਿੱਚ ਬਨਾਇਆ ਹੈ ਜਿਸ ਪਰ ਅਸੀਂ ਆਸ਼ਾ ਰਖਦੇ ਹਾਂ ਜੋ ਹੋਰ ਸਿੰਘ ਭਾਈ ਭੀ ਇਸੀ ਤਰ੍ਹਾਂ ਅਪਨੇ ਪਵਿੱਤ੍ਰ ਗੁਰੂਆਂ ਦੇ ਚਰਿੱਤ੍ਰਾਂ ਨੂੰ, ਜਿਸ ਭਾਸ਼ਾ ਨੂੰ ਉਹ ਅੱਛੀਤਰ੍ਹਾਂ ਜਾਨਦੇ ਹੋਨ, ਉਸ ਵਿੱਚ ਲਿਖਿਆ ਕਰਨ ॥

ਇਸਦੇ ਨਾਲ ਦੂਸਰਾ ਅਸੀਂ ਇਹ ਭੀ ਆਖਦੇ ਹਾਂ ਕਿ ਜੋ ਭਾਈ ਗੁਰੂਆਂ ਦੇ ਜੀਵਨ ਦਾ ਹਾਲ ਕੁਛ ਲਿਖਨਾ ਚਾਹੇ ਸੋ ਉਸਦਾ ਪਹਲਾ ਇਹ ਕਰਤਬ ਜ਼ਰੂਰੀ ਹੋਨਾ ਚਾਹੀਏ ਕਿ ਉਹ ਉਨ੍ਹਾਂ ਦੇ ਉਪਦੇਸ਼, ਜੋ ਗ੍ਰੰਥ ਸਾਹਿਬ ਵਿੱਚ ਹਨ ਅਤੇ ਜੋ ਕੁਛ ਹਾਲ ਗੁਰਬਿਲਾਸਾਂ ਵਿੱਚ ਹਨ, ਦੇਖ ਲਿਆ ਕਰਨ। ਇਸਤੇ ਉਹ ਅਪਨੇ ਖਯਾਲ ਦੇ ਘੋੜੇ ਨੂੰ ਸੜਕ ਪਰ ਦੁੜਾਇਆ ਕਰਨ, ਜਿਸਤੇ ਗੁਰੂਆਂ ਦੇ ਸਿਧਾਂਤ ਤੇ ਉਲਟ ਨਾ ਜਾ ਸੱਕਨ ॥

ਇਸ ਗੁਟਕੇ ਵਿੱਚ ਭਾਈ ਸਾਹਿਬ ਨੇ ਦੋ ਬਾਤਾਂ ਅਜਿਹੀਆਂ ਲਿਖੀਆਂ ਹਨ ਜੋ ਗੁਰੂਆਂ ਦੇ ਸਿਧਾਂਤ ਤੇ ਉਲਟ ਹਨ, ਜੈਸਾ ਕਿ ਗਯਾਰ੍ਹਵੇਂ ਸਫੇ ਪਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਬਾਬਤ,ਉਸ ਵੇਲੇ ਜਦ ਗੁਰੂ ਤੇਗ ਬਹਾਦਰ ਜੀ ਮਹਾਰਾਜ ਦੇ ਪਾਸ ਅਨੰਦ ਪੁਰ ਕਸ਼ਮੀਰ ਆਦਿਕ ਦੇਸਾਂ ਦੇ ਲੋਗ ਸਹਾਇਤਾ ਵਾਸਤੇ ਆਏ ਸੇ, ਲਿਖਦਾ ਹੈ:-

ਕਿ "ਭਾਵੇਂ ਓਹ ਅਜੇ ਬਾਲਕ ਹੀ ਸਨ ਅਤੇ ਉਨ੍ਹਾਂ ਨੂੰ ਓਹ ਸਾਰੀਆਂ ਸ਼ਕਤੀਆਂ ਮਿਲੀਆਂ ਹੋਈਆਂ ਸਨ ਜੋ ਕਿ ਪ੍ਰਮੇਸ਼ਰ ਦੇ ਕਾਸਦ ਨੂੰ ਮਿਲੀਆਂ ਹੋਈਆਂ ਹੁੰਦੀਆਂ ਹਨ ਜਦ ੨ ਕਿ ਵੇਦ ਧਰਮ ਦੀ ਗਿਲਾਨੀ ਹੁੰਦੀ ਹੈ ਅਤੇ ਓਹ ਪ੍ਰਮੇਸ਼ਰਦੇ ਹੁਕਮ ਦੀ ਸਿਕਸ਼ਾ ਅਤੇ ਪ੍ਰਚਾਰ ਬਹੁਤ ਕੋਸ਼ਸ਼ ਨਾਲ ਕਰਦਾ ਹੈ"

ਇਸੀ ਤਰ੍ਹਾਂ ਦੂਸਰੀ ਬਾਤ ਚੌਧਵੇਂ ਸਫੇ ਪਰ ਇਹ ਲਿਖੀ ਹੈ ਕਿ ਗੁਰੂ ਤੇਗ ਬਹਾਦਰ ਜੀ ਨੇ ਬਾਦਿਸ਼ਾਹ ਨੂੰ ਇਹ ਉੱਤ੍ਰ ਦਿੱਤਾ ਕਿ "ਮੈਂ ਹਿੰਦੂ ਧਰਮ ਨੂੰ,ਜਿਸ ਨੂੰ ਮੈਂ ਗ੍ਰਹਨ ਕੀਤਾ ਹੋਇਆ ਹੈ,ਮੁਸਲਮਾਨੀ ਧਰਮ ਤੇ ਪਵਿੱਤ੍ਰ ਸਮਝਦਾ ਹਾਂ ਇਸਵਾਸਤੇ ਮੈਂ ਉਸਨੂੰ ਨਹੀਂ ਛੱਡਦਾ ਅਤੇ। ਓਹ ਧਰਮ ਐਸਾ ਅਮੋਲਕ ਅਤੇ ਪ੍ਰਮੇਸ਼ਰ ਦੀ ਵੱਲੋਂ ਹੈ ਕਿ ਮੇਰੇ ਪਿਓ ਦਾਦੇ ਨੇ ਗ੍ਰਹਨ ਕੀਤਾ, ਸੀ ਅਤੇ ਪਹਿਲੇ ਗੁਰੂਸਾਹਿਬਾਂ ਨੇ,ਆਪਨੀਆਂ ਜ਼ਿੰਦਗੀਆਂ ਇਸ ਧਰਮ ਦੀ ਖਾਤਰ ਦਿੱਤੀਆਂ"

ਜਦ ਅਸੀਂ ਇਨ੍ਹਾਂ ਦੋਹਾਂ ਬਾਤਾਂ ਦਾ ਮੁਕਾ-ਬਲਾ ਗੁਰੂ ਜੀ ਦੀ ਬਾਣੀ ਨਾਲ ਕਰਦੇ ਹਾਂ ਤਦ ਜ਼ਿਮੀਂ ਅਸਮਾਨ ਦਾ ਫਰਕ ਦੇਖਦੇ ਹਾਂ ਕਿ ਗੁਰੂਆਂ ਦਾ ਸਿਧਾਂਤ ਖਾਲਸਾ ਪੰਥ ਦੇ ਸਾਜਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਚਾਰ ਵਾਸਤੇ ਸਾ ਨਾ ਕਿ ਵੇਦਾਂ ਦੀ ਤਾਲੀਮ ਦੀ ਤਰੱਕੀ ਯਾ ਹਿੰਦੂ ਧਰਮ ਦੀ ਰੱਖਯਾ ਵਾਸਤੇ ਸਾ ਜਿਸ ਪਰ ਅਸੀਂ ਅਪਨੇ ਸੱਜਨਾਂ ਪ੍ਰਤਿ ਇਨ੍ਹਾਂ ਦੋਹਾਂ ਖਯਾਲਾਂ ਪਰ, ਜੋ ਗੁਰੂਆਂ ਦੇ ਕਥਨ ਹਨ, ਸੋ ਪ੍ਰਗਟ ਕਰਦੇ ਹਾਂ ॥

ਪਹਿਲੇ ਅਸੀਂ ਦਸ਼ਮ ਗੁਰੂ ਜੀ ਦੇ ਸ੍ਰੀ ਮੁਖ ਵਾਕਾਂ ਨਾਲ ਪ੍ਰਗਟ ਕਰਦੇ ਹਾਂ ਕਿ ਉਨ੍ਹਾਂ ਦਾ ਵੇਦਾਂ ਦੇ ਬਾਰੇ ਵਿੱਚ ਕਯਾ ਕਥਨ ਹੈ, ਯਥਾ:-

ਸ੍ਰੀ ਮੁਖ ਵਾਕ ਪਾਤਸ਼ਾਹੀ ੧੦

ਬ੍ਰਹਮੇ ਚਾਰ ਹੀ ਬੇਦ ਬਨਾਏ। ਸਰਬ ਲੋਕ ਤਿਹ ਕਰਮ ਚਲਾਏ ॥ ਜਿਨ ਕੀ ਲਿਵ ਹਰਿ ਚਰਨਨ ਲਾਗੀ। ਤੇ ਬੇਦਨ ਤੇ ਭਏ ਤਿਆਗੀ ॥ ਜਿਨ ਮਤ ਬੇਦ ਕਤੇਬਨ ਤਿਆਗੀ। ਪਾਰ ਬ੍ਰਹਮ ਕੇ ਭਏ ਅਨੁਰਾਗੀ॥ ਤਿਨ ਕੇ ਗੂੜ੍ਹ ਮਤ ਜੋ ਚਲਹੀ। ਭਾਂਤ ਅਨੇਕ ਦੂਖਨ ਸੋ ਦਲਹੀ॥

ਇਸ ਪਵਿੱਤ੍ਰ ਬਚਨ ਤੇ ਸਾਫ ਸਿੱਧ ਹੁੰਦਾ ਹੈ ਕਿ ਵੇਦਾਂ ਵਿਚ ਉਹ ਲੋਕ ਫਸਦੇ ਹਨ ਜੋ ਪਰਮੇਸ਼ੁਰ ਵੱਲੋਂ ਭੁੱਲੇ ਹੋਏ ਹਨ, ਅਤੇ ਜੋ ਪਰਮਾਤਮਾ ਦੇ ਪਿਆਰੇ ਹਨ ਉਨ੍ਹਾਂ ਨੇ ਵੇਦਾਂ ਨੂੰ ਤਿਆਗ ਦਿੱਤਾ ਹੈ ॥

ਇਸਤੇ ਬਿਨਾਂ ਰਿਖੀਆਂ ਅਤੇ ਉਨ੍ਹਾਂ ਦੀਆਂ ਰਚੀਆਂ ਹੋਈਆਂ ਸਿੰਮ੍ਰਤੀਆਂ ਦਾ ਕਥਨ ਕੀਤਾ ਹੋਇਆ ਮਤ ਯਾ ਧਰਮ ਭੀ ਗੁਰੂ ਜੀ ਸੱਚਾ ਧਰਮ ਨਹੀਂ ਜਾਨਦੇ ਸਨ ਜੈਸਾ ਕਿ ਸ੍ਰੀ ਮੁਖਵਾਕ ਹੈ, ਯਥਾ:-

ਤਬ ਜੇ ਜੇ ਰਿਖ ਰਾਜ ਬਨਾਏ। ਤਿਨ ਆਪਨ ਪੁਨ ਸਿੰਮ੍ਰਿਤਿ ਚਲਾਏ ॥ ਜੇ ਸਿੰਮ੍ਰਿਤਿਨ ਕੇ ਭਏ ਅਨੁਰਾਗੀ। ਤਿਨ ਤਿਨ ਕ੍ਰਿਆ ਬ੍ਰਹਮ ਕੀ ਤਿਆਗੀ ॥ ਜਿਨ ਮਨ ਹਰਿ ਚਰਨਨ ਠਹਰਾਯੋ। ਸੋ ਸਿੰਮ੍ਰਿਤਿਨ ਕੇ ਰਾਹੁ ਨ ਆਯੋ ॥

ਇਸ ਉਪਦੇਸ਼ ਤੇ ਭੀ ਸਾਫ ਸਿੱਧ ਹੋ ਗਿਆ ਕਿ ਜਿਨ੍ਹਾਂ ਰਿਖੀਆਂ ਨੇ ਸਿੰਮ੍ਰਤੀਆਂ ਰਚਕੇ ਧਰਮ ਚਲਾਇਆ ਹੈ ਸੋ ਉਨ੍ਹਾਂ ਦਾ ਅਪਨਾ ਮਨ ਕਲਪਤ ਧਰਮ ਹੈ ਪਰੰਤੂ ਅਕਾਲ ਪੁਰਖ ਦਾ ਧਰਮ ਨਹੀਂ ਹੈ ਸੋ ਜਿਨ੍ਹਾਂ ਨੇ ਸਿੰਮ੍ਰਤੀਆਂ ਦੇ ਰਚਤ ਧਰਮ ਨੂੰ ਅਪਨਾ ਧਰਮ ਜਾਤਾ ਹੈ ਸੋ ਅਕਾਲ ਪੁਰਖ ਦੇ ਭੇਦ ਤੇ ਦੂਰ ਰਹੇ ਹਨ ਅਰ ਜਿਨ੍ਹਾਂ ਨੇ ਸਿੰਮ੍ਰਤੀਆਂ ਵੱਲੋਂ ਮਨ ਨੂੰ ਹਟਾ ਲੀਤਾ ਹੈ ਸੋਈ ਅਕਾਲ ਪੁਰਖ ਦੇ ਪਿਆਰੇ ਸਦਾਏ ਹਨ ॥

ਇਸ ਤੋ ਅੱਗੇ ਚਲਕੇ ਹਿੰਦੂ ਧਰਮ ਪੁਰਾਨਾਂ ਵਿਚ ਆਉਂਦਾ ਹੈ ਜਿਸ ਪਰ ਉਨ੍ਹਾਂ ਦੀ ਬਾਬਤ ਭੀ ਗੁਰੂ ਜੀ ਏਹ ਕਥਨ ਕਰਦੇ ਹਨ ਅਤੇ ਨਾਲ ਹੀ ਮੁਸਲਮਾਨਾਂ ਦੀ ਕੁਰਾਨ ਦਾ ਭੀ ਫੈਸਲਾ ਕਰਦੇ ਹਨ। ਪੁਰਾਨਾਂ ਨਾਲ ਕੁਰਾਨ ਇਸ ਵਾਸਤੇ ਆਇਆ ਹੈ ਜੋ ਪੁਰਾਨ ਕੁਰਾਨ ਥੋੜੇ ੨ ਅਰਸੇ ਦੇ ਭੇਦ ਵਿੱਚ ਬਨੇ ਹਨ, ਯਥਾ:-

ਕਈ ਕੋਟ ਮਿਲ ਪੜ੍ਹਤ ਕੁਰਾਨਾ। ਬਾਚਤ ਕਿਤੇ ਪੁਰਾਨ ਅਜਾਨਾ ॥ ਅੰਤਕਾਲ ਕੋਈ ਕਾਮ ਨ ਆਵਾ। ਦਾਵ ਕਾਲ ਕਾਹੂ ਨ ਬਚਾਵਾ ॥

ਇਸ ਬਚਨ ਵਿੱਚ ਗੁਰੂ ਸਾਹਿਬ ਨੇ ਕਥਨ ਕੀਤਾ ਹੈ ਕਿ ਕੁਰਾਨ ਅਤੇ ਪੁਰਾਨ ਭੀ ਪੁਰਖ ਦੇ ਸਿਰ ਤੇ ਮੌਤ ਦਾ ਭੈ ਦੂਰ ਨਹੀਂ ਕਰ ਸੱਕਦੇ। ਇਸਤੇ ਬਿਨਾਂ ਹਿੰਦੂ ਧਰਮ ਦੇ ਜੋ ਮੁਖ ਅਵਤਾਰ ਹਨ ਉਨ੍ਹਾਂ ਵਾਸਤੇ ਭੀ ਗੁਰੂ ਜੀ ਨੇ ਕੋਈ ਧਰਮ ਦੇ ਰੱਖਕ ਯਾ ਅਕਾਲ ਦੀ ਆਗਯਾ ਪੂਰਬਕ ਕਥਨ ਨਹੀਂ ਕੀਤਾ ਜੈਸਾ ਕਿ ਸ੍ਰੀ ਮੁਖ ਵਾਕ ਹੈ, ਯਥਾ:-

ਜੇ ਜੇ ਭਏ ਪਹਿਲ ਅਵਤਾਰਾ। ਆਪੁ ਆਪੁ ਤਿਨ ਜਾਪ ਉਚਾਰਾ ॥ ਪ੍ਰਭ ਦੋਖੀ ਕੋਈ ਨ ਬਿਦਾਰਾ। ਧਰਮ ਕਰਨ ਕੋ ਰਾਹੁ ਨ ਡਾਰਾ ॥

ਇਸ ਵਾਕ ਤੇ ਭੀ ਇਹੋ ਸਿੱਧ ਕੀਤਾ ਹੈ, ਕਿ ਜੋ ਹਿੰਦੂ ਧਰਮ ਦੇ ਅਵਤਾਰ ਹਨ ਸੋ ਭੀ ਅਪਨਾ ਹੀ ਨਾਮ ਜਪਾਕੇ ਗਏ ਜੈਸਾ ਕਿ ਰਾਮ ਦੇ ਉਪਾਸਕ ਰਾਮ ੨ ਅਤੇ ਕ੍ਰਿਸ਼ਨ ਦੇ ਉਪਾਸਕ ਕ੍ਰਿਸ਼ਨ ੨ ਕਰਦੇ ਹਨ, ਅਰ ਉਨ੍ਹਾਂ ਨੇ ਪਰਮੇਸ਼ੁਰ ਦਾ ਦੋਖੀ ਕੋਈ ਨਹੀਂ ਮਾਰਿਆ ਕਿੰਤੂ ਉਨ੍ਹਾਂ ਨੇ ਅਪਨੇ ੨ ਦੋਖੀ ਮਾਰੇ ਹਨ, ਜੈਸਾ ਕਿ ਰਾਮ ਨੇ ਅਪਨੀ ਇਸਤ੍ਰੀ ਦੇ ਲੈ ਜਾਨੇ ਵਾਲੇ ਅਪਨੇ ਦੋਖੀ ਨੂੰ ਮਾਰਿਆ, ਇਸੀ ਤਰ੍ਹਾਂ ਕ੍ਰਿਸ਼ਨ ਜੀ ਨੇ ਅਪਨੇ ਦੋਖੀ ਮਾਮੇ ਕੰਸ ਨੂੰ ਮਾਰਿਆ। ਇਸਤੇ ਸਿੱਧ ਹੁੰਦਾ ਹੈ ਕਿ ਉਨ੍ਹਾਂ ਨੇ ਅਪਨੇ ਹੀ ਵਿਰੋਧੀ ਮਾਰੇ ਹਨ ਕਿੰਤੂ ਕਰਤਾਰ ਦਾ ਦੋਖੀ ਕੋਈ ਨਹੀਂ ਮਾਰਿਆ ॥

ਇਸਤੇ ਮਗਰੋਂ ਗੁਰੂ ਜੀ ਨੇ ਅਪਨੇ ਅਵਤਾਰ ਧਾਰਨ ਦਾ ਕਾਰਨ ਇਸ ਤਰ੍ਹਾਂ ਦੱਸਿਆ ਹੈ, ਯਥਾ:-

ਸ੍ਰੀ ਮੁਖ ਵਾਕ ਹੈ

ਹਮ ਇਹ ਕਾਜ ਜਗਤ ਮੋਂ ਆਏ। ਧਰਮ ਹੇਤ ਗੁਰ ਦੇਵ ਪਠਾਏ। ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸ਼ਟ ਦੋਖੀਅਨ ਪਕਰ ਪਿਛਾਰੋ ॥

ਇਸ ਕਥਨ ਤੇ ਸਾਫ ਪਾਇਆ ਜਾਂਦਾ ਹੈ ਕਿ ਗੁਰੂ ਜੀ ਦਾ ਜਨਮ ਖਾਲਸਾ ਧਰਮ ਦੇ ਪ੍ਰਚਾਰ ਕਰਨੇ ਲਈ ਅਤੇ ਪ੍ਰਭ ਦੇ ਦੋਖੀ, ਜੋ ਜ਼ਾਲਮ ਪਾਤਸ਼ਾਹ ਸੇ, ਉਨ੍ਹਾਂ ਦੇ ਮੂਲ ਉਖੇੜਨ ਵਾਸਤੇ ਸੀ ਕਿਉਂਕਿ ਉਸ ਸਮਯ ਦੇ ਬਾਦਸ਼ਾਹ ਅਕਾਲ ਪੁਰਖ ਦੀ ਪੂਜਾ ਪਰ ਪ੍ਰਮੇਸ਼ਰ ਦੇ ਨਯਮਾਂ ਦੇ ਵਿਰੁੱਧ ਅਨਯਾਇ ਕਰਕੇ ਉਸ ਨੂੰ ਦੁੱਖ ਦਿੰਦੇ ਸਨ ਜਿਸਤੇ ਉਹ ਅਕਾਲ ਪੁਰਖ ਦੇ ਦੋਖੀ ਸਨ ਜੈਸਾ ਕਿ ਮਹਾਰਾਜ ਨੇ ਕਥਨ ਕੀਤਾ ਹੈ:-

"ਖਲਕ ਖਾਲਕ ਮੋਂ ਜਾਨਕੇ ਖਲਕ ਦੁਖਾਵੇ ਨਾਹਿੰ। ਖਲਕ ਦੁਖੇ ਨੰਦ ਲਾਲ ਜੀ ਖਾਲਕ ਕੋਪੇ ਤਾਹਿੰ" ॥

ਇਸਤੋਂ ਇਹ ਸਿੱਧ ਹੁੰਦਾ ਹੈ ਕਿ ਅਕਾਲ ਪੁਰਖ ਉਸ ਸਮਯ ਦੇ ਜ਼ਾਲਮ ਬਾਦਸ਼ਾਹਾਂ ਪਰ ਵੱਡਾ ਕੋਪਵਾਨ ਸੀ ਕਿ ਉਹ ਖਲਕਤ ਨੂੰ ਦੁੱਖ ਦੇਂਦੇ ਸੇ। ਇਹ ਸੱਚ ਹੈ ਕ ਉਸ ਸਮਯ ਦੀ ਹਿੰਦੂ ਪਰਜਾ ਮੁਸਲਮਾਨ ਬਾਦਸ਼ਾਹਾਂ ਦੇ ਹੱਥੋਂ ਬਹੁਤ ਤੰਗ ਆਇ ਰਹੀ ਸੀ ਜਿਸਤੇ ਗੁਰੂ ਜੀ ਨੇ ਅਕਾਲਪੁਰਖ ਦੇ ਨਯਾਇ ਦਾ ਨਯਮ ਕਾਇਮ ਰੱਖਨ ਲਈ ਹਿੰਦੂ ਲੋਕਾਂ ਦੀ ਰੱਖ੍ਯਾ ਕੀਤੀ ਅਤੇ ਤੁਰਕੀ ਸਲਤਨਤ ਦਾ ਨਾਸ ਕੀਤਾ। ਇਸਤੇ ਇਹ ਸਿੱਧ ਨਹੀਂ ਹੁੰਦਾ ਕਿ ਹਿੰਦੂਆਂ ਦੀ ਰੱਖਯਾ ਇਸ ਵਾਸਤੇ ਕੀਤੀ ਸੀ ਕਿ ਗੁਰੂ ਹਿੰਦੂ ਧਰਮ ਰੱਖਦੇ ਸੇ ਯਾ ਉਸਨੂੰ ਚੰਗਾ ਜਾਨਦੇ ਸੇ, ਕਿਉਂਕਿ ਜੇ ਹਿੰਦੂ ਧਰਮ ਵਾਸਤੇ ਰੱਖਯਾ ਕਰਦੇ ਤਾਂ ਹਿੰਦੂ ਧਰਮ ਦੇ ਮੂਲ ਵੇਦ, ਸਿੰਮ੍ਰਤੀ ਅਤੇ ਪੁਰਾਨ ਹਨ, ਇਨ੍ਹਾਂ ਦਾ ਖੰਡਨ ਕਯੋਂ ਕਰਦੇ ॥

ਫਿਰ ਇਨ੍ਹਾਂ ਤੇ ਬਿਨਾਂ ਹਿੰਦੂ ਧਰਮ ਦਾ ਮੁੱਖ ਜੋ ਜੰਞੂ ਤਿਲਕ ਹੈ ਜਿਸਨੂੰ ਓਰੰਗਜ਼ੇਬ ਉਤਾਰਦਾ ਸੀ, ਸੋ ਗੁਰੂ ਜੀ ਭੀ ਕਿਉਂ ਉਤਾਰਦੇ ਜੋ ਅੱਜ ਤੱਕ ਅੰਮ੍ਰਿਤ ਪਾਨ ਕਰਨੇ ਸਮਯ ਜੰਞੂ ਉਤਾਰਿਆ ਜਾਂਦਾ ਹੈ ਅਰ ਸਿੱਖ ਨੂੰ ਇਸਦਾ ਗਲ ਪਾਉਨਾ ਪਾਪ ਸਮਝਯਾ ਜਾਂਦਾ ਹੈ। ਇਸਤੇ ਸਾਫ ਸਾਬਤ ਹੁੰਦਾ ਹੈ ਕਿ ਗੁਰੂ ਦਾ ਪੁਰਖਾਰਥ ਹਿੰਦੂਆਂ ਨੂੰ ਗਰੀਬ ਜਾਨਕੇ ਬਚਾਉਨ ਲਈ ਸਾ ਨਾ ਕਿ ਹਿੰਦੂ ਧਰਮ ਦੇ ਰੱਖਨ ਵਾਸਤੇ ॥

ਫੇਰ ਹਿੰਦੂ ਧਰਮ ਦਾ ਅਸੂਲ ਮੂਰਤੀ ਪੂਜਨ ਦਾ ਭੀ ਹੈ, ਜਿਸ ਦਾ ਗੁਰੂ ਜੀ ਨੇ ਬਹੁਤ ਹੀ ਖੰਡਨ ਕੀਤਾ ਹੈ ਜੈਸਾ ਕਿ ਕਥਨ ਹੈ, ਯਥਾ:–

ਇਕ ਬਿਨ ਦੂਸਰ ਸਿਉ ਨ ਚਿਤਾਰ ॥ ਭੰਜਨ ਘੜਨ ਸਮਰਥ ਸਦਾ ਪ੍ਰਭ ਜਾਨਤ ਹੈ ਕਰਤਾਰ ॥ ੧ ਰਹਾਉ ॥ ਕਹਾ ਭਇਓ ਜੋ ਅਤਿ ਹਿਤ ਚਿਤ ਕਰ ਬਹੁਬਿਧਿ ਸਿਲਾ ਪੁਜਾਈ ॥ ਪਾਨ ਥਕਿਓ ਪਾਹਨ ਕਰ ਪਰਸਤ ਕਛੁ ਕਰ ਸਿਧਿ ਨ ਆਈ ॥ ਅਛਤ ਧੂਪ ਦੀਪ ਅਰਪਤ ਹੈ ਪਾਹਨ ਕਛੂ ਨ ਖੈਹੈ ॥ ਤਾਮੈ ਕਹਾ ਸਿਧ ਹੈ ਰੇ ਜੜ ਤੋਹ ਕਹਾ ਬਰ ਦੈਹੈ ॥

ਪੁਨਾ:–ਕਾਹੇਕੋ ਪਾਹਨ ਪੂਜਤ ਹੈ ਪਸ਼ ਪਾਹਨ ਮੇ ਪਰਮੇਸ਼ਰ ਨਾਹੀ ॥

ਪੁਨਾ:–ਪਖਾਣ ਪੂਜ ਹੌਂ ਨਹੀ ॥ ਨ ਭੇਖ ਭੀਜ ਹੌਂ ਕਹੀ ।

ਇਨ੍ਹਾਂ ਬਚਨਾਂ ਤੇ ਸਾਫ਼ ਸਿੱਧ ਹੁੰਦਾ ਹੈ ਕਿ ਗੁਰੂ ਜੀ ਹਿੰਦੂਆਂ ਦੇ ਧਰਮ ਤੇ, ਜੋ ਮੂਰਤੀ ਪੂਜਾ ਹੈ, ਬਿੱਲ ਕੁੱਲ ਉਲਟ ਕਥਨ ਕਰਦੇ ਹਨ, ਅਰ ਇਸ ਉਪਦੇਸ਼ ਦੇ ਮੰਨਨੇ ਕਰਕੇ ਸਾਰੇ ਠਾਕਰ ਦੁਆਰੇ ਅਤੇ ਸ਼ਿਵਾਲੇ ਨਿਸਫਲ ਸਿੱਧ ਕੀਤੇ ਜਾਂਦੇ ਹਨ। ਫੇਰ ਪੁੱਛੋ ਜੋ ਓਹ ਕੇਹੜਾ ਹਿੰਦੂ ਧਰਮ ਹੈ ਜਿਸ ਦੀ ਰੱਖਯਾ ਲਈ ਗੁਰੂ ਜੀ ਨੇ ਕੁਰਬਾਨੀ ਕੀਤੀ ਸੀ? ਇਸਤੋਂ ਸਾਡੇ ਪਯਾਰੇ ਪਾਠਕ ਖਿਆਲ ਕਰ ਸਕਦੇ ਹਨ ਕਿ ਗੁਰੂਆਂ ਦੀ ਕੁਰਬਾਨੀਆ ਹਿੰਦੂ ਧਰਮ ਵਾਸਤੇ ਨਹੀਂ ਸਨ ਕਿੰਤੂ ਓਹ ਅਕਾਲ ਪੁਰਖ ਦੀ ਆਗਯਾ ਪਾਲਨੇ ਅਤੇ ਉਸ ਦੇ ਨਿਯਮ ਨੂੰ ਪੂਰਾ ਕਰਨੇ ਅਤੇ ਜ਼ੁਲਮ ਦੇ ਰੋਕਨੇ ਅਤੇ ਖਾਲਸਾ ਧਰਮ ਦੇ ਪ੍ਰਗਟ ਕਰਨ ਲਈ ਸਨ। ਇਸ ਵਾਸਤੇ ਜੋ ਸਾਹਿਬ ਕੋਈ ਟਰੈਕਟ ਲਿਖੇ ਸੋ ਪਹਿਲੇ ਗੁਰੂ ਜੀ ਦੇ ਪਵਿੱਤ੍ਰ ਸਿਧਾਂਤ ਨੂੰ ਉਨ੍ਹਾਂ ਦੇ ਪ੍ਰਮਾਣਾਂ ਤੇ ਦੇਖ ਲਿਆ ਕਰੇ। ਅੰਤ ਨੂੰ ਅਸੀਂ ਭਾਈ ਪਸ਼ੌਰਾ ਸਿੰਘ ਸਾਹਿਬ ਦੇ ਇਸ ਪੁਰਖਾਰਥ ਪਰ ਧੰਨਵਾਦ ਕਰਕੇ ਕਥਨ ਕਰਦੇ ਹਾਂ ਕਿ ਅਗਲੀ ਵੇਰ ਜਦ ਇਹ ਟਰੈਕਟ ਛਾਪਨ, ਤਦ ਜ਼ਰੂਰ ਇਸ ਬਾਤ ਵੱਲ ਧਿਆਨ ਕਰ ਲੈਨ ॥

---

## ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ਆਪ ਜ਼ਿੰਮੇਵਾਰ ਹਨ

## ਸੈਦਪੁਰ ਦੇ ਇਲਾਕੇ ਦੇ ਪਰੌਂਦ, ਨਾਮੇਂ ਨੱਗਰ ਵਿੱਚ ਧਰਮ ਪ੍ਰਚਾਰ

ਐਡੀਟਰ ਸਾਹਿਬ ਜੀ ਇਸ ਜਗਾ ਪਰ ਛੇ ਮਹੀਨੇ ਤੋ ਪੂਰਨਮਾਸ਼ੀ ਦੇ ਦਿਨ ਜੋੜ ਮੇਲ ਹੁੰਦਾ ਹੈ। ਇਸ ਪੂਰਨ ਮਾਸ਼ੀ ਨੂੰ ਦੋ ਬਜੇ ਤੋਂ ਛੇ ਬਜੇ ਤਕ ਸੰਗਤ ਇਕੱਤ੍ਰ ਹੋਈ ਜਿਸ ਵਿੱਚ ਜੋਟੀਆਂ ਦੇ ਸ਼ਬਦ ਪੜ੍ਹੇ ਗਏ ਅਤੇ ਕਥਾ ਕੀਰਤਨ ਆਨੰਦ ਨਾਲ ਕੀਤਾ ਗਿਆ ਅਤੇ ਭਾਈ ਬੁਧ ਸਿੰਘ ਜੀ ਨੇ ਸੰਗਤ ਅੱਗੇ ਹੱਥ ਜੋੜ ਕੇ ਪ੍ਰਾਰਥਨਾ ਕੀਤੀ ਕਿ ਇਹ ਜੋੜ ਹਰ ਐਤਵਾਰ ਨੂੰ ਕੀਤਾ ਜਾਇਆ ਕਰੇ ਜਿਸ ਪਰ ਸੰਗਤ ਨੇ ਹਰ ਮੱਸਯਾ ਅਤੇ, ਪੂਰਨ ਮਾਸ਼ੀ ਅਰਥਾਤ ਮਹੀਨੇ ਵਿੱਚ ਦੋ ਵੇਰ ਕਰਨਾ ਮਨਜ਼ੂਰ ਕੀਤਾ। ਆਸ਼ਾ ਪੈਂਦੀ ਹੈ ਜੋ ਇਸ ਜਗਾ ਪਰ ਧਰਮ ਪ੍ਰਚਾਰ ਦਿੱਤ ਦਿੱਤ ਵਧੇਗਾ ॥

ਲੇਖਕ ਬੁੱਧ ਸਿੰਘ ਤੇ ਧਯਾਨ ਸਿੰਘ
ਨੱਗਰ ਪਰੌਂਦਾ

## ਕੁਰੀਤੀਆਂ ਦੇ ਰੋਕਨ ਲਈ ਡਲਹੌਜ਼ੀ ਵਿੱਚ ਕਮੇਟੀ

ਐਡੀਟਰ ਸਾਹਿਬ ਜੀ ਇਸ ਜਗਾ ਪਰ ਇੱਕ ਕਮੇਟੀ ਹੋਈ ਹੈ ਜਿਸਦੇ ਪ੍ਰੈਜ਼ੀਡੈਂਟ ਸਰਦਾਰ ਨਰਾਇਨ ਸਿੰਘ ਜੀ, ਵਾਈਸ ਪ੍ਰੈਜ਼ੀਡੈਂਟ ਲਾਲਾ ਹੀਰਾ ਮੱਲ ਅਤੇ ਧਨਪਤ ਰਾਇ ਜੀ ਹੋਏ ਹਨ। ਇਸ ਕਮੇਟੀ ਦੇ ਸਕੱਤ੍ਰ ਸਰਦਾਰ ਗੁਰਦਿੱਤ ਸਿੰਘ ਜੀ ਅਤੇ ਅਸਸਟੈਂਟ ਸਕੱਤ੍ਰ ਭਾਈ ਨੱਥੂਰਾਮ ਜੀ ਹਨ। ਇਸ ਕਮੇਟੀ ਨੇ ਕਈ ਬੁਰੀਆਂ ਰਸਮਾਂ ਦੇ ਰੋਕਨ ਦਾ ਕੰਮ ਅਪਨੇ ਜ਼ਿੰਮੇ ਲੀਤਾ ਹੈ, ਜਿਨ੍ਹਾਂ ਵਿੱਚੋਂ ਪਹਿਲੀ ਗੱਲ ਇਹ ਹੈ ਜੋ ਇਸਤ੍ਰੀਆਂ ਗਲੀਆਂ ਵਿੱਚ ਬੇਪੜਦ ਬੈਠ ਦੀਆਂ ਸਨ, ਉਸਦੀ ਰੋਕ ਕਰ ਦਿੱਤੀ ਹੈ ਕਿ ਕੋਈ ਘਰ ਤੇ ਬਾਹਿਰ ਨਾ ਨਿਕਲਕੇ ਬੈਠੇ। ਇਸਤੇ ਬਿਨਾਂ ੨੨) ਰੁਪਏ ਮਾਹਵਾਰ ਚੰਦਾ ਇਸ ਵਾਸਤੇ ਇਕੱਠਾ ਕੀਤਾ ਜਾਨਾ ਮਨਜ਼ੂਰ ਹੋਇਆ ਹੈ ਕੇ ਆਏ ਗਏ ਅਨਾਥ ਅਤੇ ਸਾਧ ਸੰਤ ਨੂੰ [illegible], ਜੋ ਕੁਛ ਹਾਲ ਇਸਦਾ ਹੋਵੇਗਾ ਸੋ ਅੱਗੇ ਲਿਖਾਂਗਾ ॥

ਲੇਖਕ ਗੁਰਦਿੱਤ ਸਿੰਘ
ਡਲਹੌਜ਼ੀ

---

## ਝੱਟਕਈ ਸਿੰਘਾਂ ਦੀ ਜ਼ਰੂਰਤ

ਦੋ ਝੱਟਕਈ ਸਿੰਘਾਂ ਦੀ ਰਿਆਸਤ ਬੀਕਾਨੇਰ ਵਾਸਤੇ ਜ਼ਰੂਰਤ ਹੈ, ਕੁੱਲ ਹਾਲਾਤ ਦਰਿਆਫਤ ਕਰਨੇ ਵਾਸਤੇ ਡਾਕਟਰ **ਮੀਆਂ ਸਿੰਘ** ਜੀ ਵੈਟਨਰੀ ਸਰਜਨ ਬੀਕਾਨੇਰ ਪਾਸ ਦਰਖਾਸਤ ਕਰੋ ॥

---

## ਉਮਦਾ ਘੋੜੇ ਅਤੇ ਖੱਚਰਾਂ

ਸਰਦਾਰ ਪਿਆਰਾ ਸਿੰਘ ਸੌਦਾਗਰ ਘੋੜਿਆਂ ਛਾਉਨੀ ਅੰਬਾਲੇ ਸੇ ਸਭ ਤਰ੍ਹਾਂ ਦੇ ਘੋੜੇ ਅਤੇ ਖੱਚਰਾਂ ਮਿਲਦੀਆਂ ਹਨ, ਜਿਸ ਤਰ੍ਹਾਂ ਦੇ ਖਰੀਦਨੇ ਹੋਨ ਖਰੀਦ ਲਵੋ ॥

ਖਾਲਸਾ ਪ੍ਰੈਸ, ਮੋਰੀ ਦਰਵਾਜ਼ੇ, ਲਾਹੌਰ ਮੇਂ ਭਾਈ ਦਿੱਤ ਸਿੰਘ ਗਯਾਨੀ ਦੇ ਅਧਿਕਾਰ ਸੇਂ ਛਪਾ ॥